# ਜੀਵਨ ਕਥਾ
# ਸ੍ਰੀ ਗੁਰੂ ਅਮਰਦਾਸ ਜੀ



ਭਾਈ ਜੋਗਿੰਦਰ ਸਿੰਘ ਤਲਵਾੜਾ

## ਏਸੇ ਕਲਮ ਤੋਂ :

*ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ : ਭਾਗ ੧—ਬਾਣੀ ਬਿਉਰਾ*
*ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ : ਭਾਗ ੨—ਗੁਰਬਾਣੀ ਉਚਾਰਣ*
*ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ : ਭਾਗ ੩—ਗੁਰਬਾਣੀ ਦਾ ਸਰਲ ਵਿਆਕਰਣ ਬੋਧ—੧*
*ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ : ਭਾਗ ੩—ਗੁਰਬਾਣੀ ਦਾ ਸਰਲ ਵਿਆਕਰਣ ਬੋਧ—੨*
*ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ*
*ਜੈਤਸਰੀ ਕੀ ਵਾਰ ਅਤੇ ਵਾਰ ਮਾਰੂ ਡਖਣੇ ਸਟੀਕ*
*ਭੱਟਾਂ ਦੇ ਸਵਈਏ ਸਟੀਕ*
*ਨਿਤ-ਨੇਮ ਸਰਲ ਸਟੀਕ*
*ਨਿਤ-ਨੇਮ : ਸਰਲ ਵਿਚਾਰਧਾਰਾ*
*ਜਪੁ ਜੀ ਸਾਹਿਬ ਸਰਲ ਸਟੀਕ*
*ਬਾਵਨ ਅਖਰੀ ਸਟੀਕ*
*ਰਾਮਕਲੀ ਕੀ ਵਾਰ ਤੇ ਬਸੰਤੁ ਕੀ ਵਾਰ ਸਟੀਕ*
*ਗੁਰ ਅੰਗਦ ਦੀਅਉ ਨਿਧਾਨੁ* (ਜੀਵਨੀ ਤੇ ਬਾਣੀ ਸਟੀਕ)
*ਤਉ ਕਿਉ ਮੁਰਗੀ ਮਾਰੈ ?*

ਜੀਵਨ ਕਥਾ

# ਸ੍ਰੀ ਗੁਰੂ ਅਮਰਦਾਸ ਜੀ

ਭਲੇ ਅਮਰ ਦਾਸ ਗੁਣ ਤੇਰੇ,
ਤੇਰੀ ਉਪਮਾ ਤੋਹਿ ਬਨਿ ਆਵੈ ॥

*(ਸਵਈਏ ਮਹਲੇ ਤੀਜੇ ਕੇ)*

*ਲੇਖਕ :*

ਭਾਈ ਜੋਗਿੰਦਰ ਸਿੰਘ ਤਲਵਾੜਾ



ਸਿੰਘ ਬ੍ਰਦਰਜ਼
ਅੰਮ੍ਰਿਤਸਰ

# ਤਤਕਰਾ

# ਆਪਣੀ ਜਾਚਨਾ

**ਸਾਚੇ ਸਾਹਿਬ ਅਲਖ ਅਭੇਵ ॥**
**ਨਾਨਕ ਲਾਇਆ ਲਾਗਾ ਸੇਵ ॥੪॥੨੦॥** *(ਪੰਨਾ 376)*

ਇਹ ਪੁਸਤਕ ਇਕ ਗੁਰਸਿੱਖ ਦੇ ਹੁਕਮ ਦੀ ਪਾਲਨਾ ਵਜੋਂ ਲਿਖੀ ਗਈ ਹੈ। ਆਪਣੀ ਅਸਮਰਥਾ ਪ੍ਰਗਟ ਕਰਦਿਆਂ ਬੜੀ ਨਾਂਹ-ਨੁਕਰ ਕੀਤੀ, ਪਰ ਮੇਰੀ ਇਕ ਨਾ ਸੁਣੀ ਗਈ। ਹੁਕਮ ਹੋਇਆ ਕਿ ਇਹ ਸੇਵਾ ਅਵੱਸ਼ ਕਰਨੀ ਹੈ। ਗੁਰਸਿੱਖਾਂ ਦੇ ਪਰਉਪਕਾਰ ਦੀ ਵੀ ਵਚਿੱਤਰ ਲੀਲ੍ਹਾ ਹੈ। ਧੰਨ ਸਿੱਖੀ ਤੇ ਧੰਨ ਗੁਰਸਿੱਖ!

ਹੁਕਮ ਸੀ, ਅਰਦਾਸ ਕਰ ਕੇ ਕਾਰਜ ਅਰੰਭ ਕਰਨਾ! ਗੁਰੂ ਪਾਤਸ਼ਾਹ ਮੇਹਰ ਕਰਨਗੇ। ਇਉਂ ਹੀ ਕੀਤਾ ਗਿਆ। ਪਰ ਮੈਨੂੰ ਮੂਰਖ ਨੂੰ ਜੁੜ ਕੇ ਅਰਦਾਸ ਕਰਨੀ ਵੀ ਨਹੀਂ ਆਈ। ਸੇਵਾ ਕਮਾਉਣ ਲਈ 'ਸੇਵਕ-ਭਾਉ' ਧਾਰਨ ਕੀਤੇ ਜਾਣ ਦੀ ਲੋੜ ਸੀ, ਜਿਸ ਤੋਂ ਮੈਂ ਵਿਰਵਾ ਹਾਂ:

**ਮੁਝੁ ਅਵਗਨ ਸਹ ਨਾਹੀ ਦੋਸੁ ॥** *(ਪੰਨਾ 794)*

ਹੁਣ ਮੈਂ ਮਹਿਸੂਸ ਕਰਦਾ ਹਾਂ ਕਿ ਮੈਨੂੰ ਬੰਨ੍ਹ ਕੇ ਖੀਰ ਖਵਾਈ ਗਈ ਹੈ। ਗੁਰੂ ਪਾਤਸ਼ਾਹ ਜੀ ਦੀ ਮੇਹਰ ਸਦਕਾ ਮੈਨੂੰ ਹਜ਼ੂਰ ਦੇ ਜੀਵਨ-ਚਮਤਕਾਰਾਂ ਨਾਲ ਅਤੇ ਹਜ਼ੂਰ ਦੀ ਪਾਵਨ ਬਾਣੀ ਨਾਲ ਜੁੜਨ ਦਾ ਅਵਸਰ ਮਿਲਿਆ। ਇਸ ਉਪਰਾਲੇ ਵਿਚ ਮੈਨੂੰ ਨਿੱਜੀ ਤੌਰ 'ਤੇ ਬਹੁਤ ਲਾਭ ਹੋਇਆ ਹੈ। ਮੈਂ ਜਿੰਨਾ ਸ਼ੁਕਰਾਨਾ ਕਰਾਂ, ਥੋੜਾ ਹੈ।

ਇਸ ਪੁਸਤਕ ਦੇ ਦੋ ਭਾਗ ਹਨ।

ਪਹਿਲੇ ਭਾਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ-ਚਮਤਕਾਰ ਵਰਣਨ ਕੀਤੇ ਗਏ ਹਨ ਅਤੇ ਆਪ ਜੀ ਦੇ ਨਿਕਟ-ਵਰਤੀ ਗੁਰਸਿੱਖਾਂ ਦੇ ਜੀਵਨ-ਬਿਰਤਾਂਤ ਹਨ।

ਦੂਜੇ ਭਾਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਦੇ ਚਾਨਣੇ ਵਿਚ ਕੁੱਝ ਕੁ ਅਜਿਹੇ ਮਹੱਤਵਪੂਰਨ ਵਿਸ਼ਿਆਂ ਬਾਰੇ ਵਿਚਾਰ ਕੀਤੀ ਗਈ ਹੈ ਜਿਨ੍ਹਾਂ ਬਾਰੇ ਅਧਿਆਤਮਕ ਖੇਤਰ ਵਿਚ ਤਰੱਕੀ ਕਰਨ ਲਈ ਹਰੇਕ ਜਗਿਆਸੂ ਨੂੰ ਜਾਣਕਾਰੀ ਹੋਣੀ ਜ਼ਰੂਰੀ ਹੈ। ਦਾਰਸ਼ਨਿਕ ਵੀਚਾਰ ਆਮ ਤੌਰ 'ਤੇ ਖ਼ੁਸ਼ਕ ਸਮਝ ਕੇ ਛੱਡ ਦਿੱਤੀ ਜਾਂਦੀ ਹੈ। ਇਸ ਨੂੰ ਜਨ-ਸਾਧਾਰਨ ਦੀ ਸਮਝ-ਗੋਚਰੇ ਕਰਨ ਲਈ ਤੇ ਸੁਆਦੀ ਬਣਾਉਣ ਲਈ ਪ੍ਰਸ਼ਨ-ਉੱਤਰ ਵਿਚ ਅੰਕਤ ਕੀਤਾ ਗਿਆ ਹੈ। ਜਿਥੇ ਜਿਥੇ ਲੋੜ ਭਾਸੀ ਹੈ, ਮਹਲੇ ਤੀਜੇ ਪਾਤਸ਼ਾਹ ਜੀ ਦੀ ਬਾਣੀ ਤੋਂ ਛੁੱਟ ਬਾਕੀ ਗੁਰਬਾਣੀ ਵਿੱਚੋਂ ਵੀ ਉਦਾਹਰਣਾਂ ਦਿੱਤੀਆਂ ਗਈਆਂ ਹਨ।

ਮੈਥੋਂ ਇਹ ਸੇਵਾ ਭਲੀ-ਭਾਂਤ ਨਹੀਂ ਨਿਭਾਈ ਜਾ ਸਕੀ। ਮਤਿ ਹੀ ਏਨੀ ਹੈ। ਸੰਗਤਾਂ ਦੇ ਚਰਨਾਂ ਵਿਚ ਜੋਦੜੀ ਹੈ, ਮਤਿ ਸੁਮਤਿ ਤੇ ਗੁਰਮਤਿ ਬਖ਼ਸ਼ੋ ਜੀ !

*ਅਸੀਸ ਦਾ ਜਾਚਕ*
**ਜੋਗਿੰਦਰ ਸਿੰਘ ਤਲਵਾੜਾ**

ਅੰਮ੍ਰਿਤਸਰ
17-4-79

# ਜੀਵਨ ਕਥਾ

# ਸ੍ਰੀ ਗੁਰੂ ਅਮਰਦਾਸ ਜੀ

**ਗੁਰ ਅਮਰਦਾਸ ਕੀ ਅਕਥ ਕਥਾ ਹੈ,**
**ਇਕ ਜੀਹ ਕਛੁ ਕਹੀ ਨ ਜਾਈ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1406)*

# ਸ੍ਰੀ ਗੁਰੂ ਅਮਰਦਾਸ ਜੀ

**ਜੰਮਣੁ ਮਰਣਹੁ ਬਾਹਰੇ ਪਰਉਪਕਾਰੀ ਜਗ ਵਿਚਿ ਆਏ ॥੧੮॥੧੨॥**

*(ਭਾਈ ਗੁਰਦਾਸ ਜੀ)*

**ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ,**
**ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ॥**

*(ਗਉੜੀ ਕੀ ਵਾਰ ਮਹਲਾ ੪, ਪੰਨਾ 310)*

ਸ੍ਰੀ ਗੁਰੂ ਅਮਰਦਾਸ ਪਾਤਸ਼ਾਹ ਜੀ ਦਾ ਪ੍ਰਕਾਸ਼ 4 ਜੇਠ ਸੰਮਤ 1526 ਬਿ: ਵਿਚ ਪਿੰਡ ਬਾਸਰਕੇ, ਜ਼ਿਲਾ ਅੰਮ੍ਰਿਤਸਰ, ਭੱਲੇ ਖੱਤਰੀਆਂ ਦੀ ਕੁਲ ਵਿਚ ਹੋਇਆ। ਆਪ ਜੀ ਦੇ ਪਿਤਾ ਦਾ ਸ਼ੁਭ ਨਾਮ ਸ੍ਰੀ ਤੇਜ ਭਾਨ ਜੀ ਅਤੇ ਮਾਤਾ ਦਾ ਬੀਬੀ ਲਖਮੀ ਜੀ ਸੀ। ਆਪ ਜੀ ਦੇ ਪਿਤਾ ਦਾ ਪਿੰਡ ਵਿਚ ਕਾਰੋਬਾਰ ਚੰਗਾ ਸੀ ਤੇ ਇਲਾਕੇ ਵਿਚ ਸਾਊਪੁਣੇ ਕਾਰਨ ਚੰਗਾ ਸਤਿਕਾਰ ਸੀ। ਆਪ ਜੀ ਦੇ ਤਿੰਨ ਹੋਰ ਭਰਾ ਸਨ, ਜੋ ਆਪ ਜੀ ਤੋਂ ਛੋਟੇ ਸਨ। ਆਪ ਜੀ ਦੇ ਮਹਿਲਾਂ ਦਾ ਨਾਮ ਬੀਬੀ ਮਨਸਾ ਦੇਵੀ ਸੀ, ਜਿਨ੍ਹਾਂ ਨੂੰ ਇਤਿਹਾਸਕਾਰਾਂ ਨੇ ਬਹੁਤ ਸੁਘੜ, ਸੁਸ਼ੀਲ ਤੇ ਆਗਿਆਕਾਰ ਕਰ ਕੇ ਵਰਣਿਆ ਹੈ। ਆਪ ਜੀ ਦੇ ਦੋ ਸਪੁੱਤਰ ਸ੍ਰੀ ਮੋਹਨ ਜੀ ਅਤੇ ਸ੍ਰੀ ਮੋਹਰੀ ਜੀ ਸਨ ਅਤੇ ਦੋ ਬੱਚੀਆਂ ਬੀਬੀ ਦਾਨੀ (ਨਿਧਾਨੀ) ਅਤੇ ਬੀਬੀ ਭਾਨੀ ਜੀ ਸਨ।

ਆਪ ਜੀ ਦੇ ਗੁਰੂ-ਦਰ ਆਉਣ ਤੋਂ ਪਹਿਲੇ ਦੇ ਜੀਵਨ ਬਾਰੇ ਪੂਰਾ ਵੇਰਵਾ ਨਹੀਂ ਮਿਲਦਾ। ਕੇਵਲ ਏਨਾ ਹੀ ਵਰਣਨਯੋਗ ਹੈ ਕਿ ਆਪ ਜੀ ਧਾਰਮਿਕ ਰੁਚੀ ਰੱਖਣ ਵਾਲੇ ਉਦਾਰ-ਚਿਤ ਤੇ ਸਾਊ ਪੁਰਸ਼ ਸਨ। ਆਪਣਾ ਦੁਨਿਆਵੀ ਕਾਰ-ਵਿਹਾਰ ਕਰਦੇ ਹੋਏ ਪ੍ਰਮਾਰਥਕ ਲਗਨ ਵਿਚ ਲੀਨ ਰਹਿੰਦੇ। ਸਾਧੂ ਸੰਤਾਂ ਦੀ ਸੰਗਤ ਕਰਨ ਦੀ ਲਟਕ ਬਚਪਨ ਤੋਂ ਹੀ ਸੀ। ਆਪ ਜੀ ਦੀ ਧਰਮ-ਪ੍ਰਭਾਵੀ ਬਿਰਤੀ ਅਤੇ ਦ੍ਰਿੜ੍ਹਤਾ ਦਾ ਸਬੂਤ ਇਸ ਗੱਲ ਤੋਂ ਮਿਲਦਾ ਹੈ ਕਿ ਉਸ ਸਮੇਂ, ਜਦੋਂ ਬਾਹਰ ਸਫ਼ਰ ਕਰਨਾ ਅਤਿ.ਕਠਨ ਸੀ ਅਤੇ ਜਾਨ-ਮਾਲ ਦੇ ਖ਼ਤਰੇ ਨਾਲ

ਵੀ ਭਰਪੂਰ ਸੀ, ਆਪ ਜੀ ਨੇਮ ਅਨੁਸਾਰ ਲਗਪਗ ਇੱਕੀ ਵਾਰੀ ਗੰਗਾ ਮਾਈ ਦੇ ਇਸ਼ਨਾਨ ਕਰਨ ਲਈ ਹਰਿਦੁਆਰ ਪੈਦਲ ਚੱਲ ਕੇ ਜਾਂਦੇ ਰਹੇ।

## ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ

ਸੰਨ 1541 ਦੀ ਗੱਲ ਹੈ, ਜਦੋਂ ਆਪ ਇੱਕੀਵੀਂ ਵਾਰੀ ਗੰਗਾ ਮਾਈ ਦੀ ਯਾਤਰਾ ਕਰ ਕੇ ਵਾਪਸ ਆ ਰਹੇ ਸਨ ਤਾਂ ਰਸਤੇ ਵਿਚ ਮੇਹੜੇ ਪਿੰਡ ਵਿਚ ਦੁਪਹਿਰੇ ਆਰਾਮ ਕਰਨ ਲਈ ਕੁਝ ਦੇਰ ਅਟਕੇ। ਇਥੇ ਇਕ ਭਲੇ ਪੁਰਸ਼ ਪੰਡਿਤ ਦੁਰਗਾ ਦਾਸ ਨੇ ਯਾਤਰੀਆਂ ਦੇ ਆਰਾਮ ਕਰਨ ਲਈ ਛੋਟੀ ਜਿਹੀ ਸਰਾਂ ਬਣਾਈ ਹੋਈ ਸੀ। ਇਸ ਦੇ ਨਾਲ ਇਕ ਖੂਹ ਅਤੇ ਛੋਟਾ ਜਿਹਾ ਬਗ਼ੀਚਾ ਲਗਾਇਆ ਹੋਇਆ ਸੀ। ਜਦੋਂ ਆਪ ਜੀ ਲੱਤਾਂ ਪਸਾਰ ਕੇ ਆਰਾਮ ਕਰ ਰਹੇ ਸਨ ਤਾਂ ਸਬੱਬ ਨਾਲ ਪੰਡਿਤ ਦੁਰਗਾ ਦਾਸ ਬਾਗ਼ ਦੀ ਸੈਰ ਕਰਦਾ ਤੇ ਯਾਤਰੀਆਂ ਦੀ ਸੁਖ-ਸਾਂਦ ਪੁੱਛਦਾ ਓਧਰ ਆ ਨਿਕਲਿਆ। ਉਸ ਦੀ ਨਜ਼ਰ ਆਪ ਦੇ ਪੈਰਾਂ 'ਤੇ ਪਈ। ਪੈਰਾਂ ਵਿਚ ਪਦਮ-ਰੇਖਾ ਵੇਖ ਕੇ ਉਹ ਬੜਾ ਪ੍ਰਭਾਵਿਤ ਹੋਇਆ ਅਤੇ ਚੁੱਪ ਕਰ ਕੇ ਕੋਲ ਬੈਠ ਗਿਆ। ਜਦੋਂ ਆਪ ਸਾਵਧਾਨ ਹੋਏ ਤਾਂ ਪੰਡਿਤ ਦੁਰਗਾ ਦਾਸ ਨੇ ਉਹਨਾਂ ਨਾਲ ਬਚਨ-ਬਿਲਾਸ ਕਰਦਿਆਂ ਦੱਸਿਆ ਕਿ ਉਸ ਦੀ ਜੋਤਸ਼-ਵਿਦਿਆ ਅਨੁਸਾਰ ਪਦਮ-ਰੇਖਾ ਵਾਲਾ ਵਿਅਕਤੀ ਜਾਂ ਤਾਂ ਕੋਈ ਤਕੜਾ ਧਨਵਾਨ ਹੁੰਦਾ ਹੈ ਜਾਂ ਵੱਡਾ ਮਹਾਨ ਪੁਰਖ, ਇਸ ਲਈ ਉਹਨਾਂ ਵਿਚ ਇਹਨਾਂ ਦੋਹਾਂ ਵਿੱਚੋਂ ਕਿਸੇ ਇਕ ਗੁਣ ਦਾ ਹੋਣਾ ਅਵੱਸ਼ ਹੈ। ਇਹ ਸੁਣ ਕੇ ਸ੍ਰੀ ਅਮਰਦਾਸ ਜੀ ਹੱਸ ਪਏ, ਜਿਵੇਂ ਬਗ਼ੈਰ ਬੋਲੇ ਉਸ ਦੀ ਜੋਤਸ਼-ਵਿਦਿਆ ਦੇ ਨਿਰਾਰਥਕ ਹੋਣ ਬਾਰੇ ਆਪਣਾ ਵਿਚਾਰ ਪ੍ਰਗਟ ਕਰ ਰਹੇ ਹੋਣ। ਪਰ ਪੰਡਿਤ ਜੀ ਨੇ ਬੜੀ ਦ੍ਰਿੜ੍ਹਤਾ ਨਾਲ ਆਪਣੇ ਕਥਨ ਨੂੰ ਫਿਰ ਦੁਹਰਾਇਆ। ਕੋਲ ਬੈਠੇ ਸੱਜਣਾਂ ਨੇ ਪੰਡਿਤ ਜੀ ਦੀ ਜੋਤਸ਼-ਵਿਦਿਆ ਦੀ ਉਸਤਤ ਕਰਦਿਆਂ ਕਿਹਾ ਕਿ ਪੰਡਿਤ ਜੀ ਦਾ ਲਾਇਆ ਅਨੁਮਾਨ ਕਦੀ ਅਜਾਈਂ ਨਹੀਂ ਜਾਂਦਾ। ਇਸ 'ਤੇ ਸ੍ਰੀ ਅਮਰਦਾਸ ਜੀ ਗੰਭੀਰ ਹੋ ਗਏ। ਥੋੜੀ ਦੇਰ ਮਗਰੋਂ ਪੰਡਿਤ ਦੁਰਗਾ ਦਾਸ ਆਪ ਜੀ ਨੂੰ ਪ੍ਰਣਾਮ ਕਰ ਕੇ ਚਲਾ ਗਿਆ ਅਤੇ ਆਪ ਜੀ ਆਪਣੀ ਵਾਟੇ ਹੋ ਤੁਰੇ।

ਰਸਤੇ ਵਿਚ ਚੱਲਦਿਆਂ ਸੋਚ ਦੇ ਘੋੜੇ ਦੁੜਾਣ ਲੱਗੇ: "ਧਨਵਾਨ ਮੈਂ

ਕਿਵੇਂ ਬਣ ਸਕਦਾ ਹਾਂ ? ਵਪਾਰ ਵਿਚ ਮੇਰੀ ਕੋਈ ਵਿਸ਼ੇਸ਼ ਰੁਚੀ ਨਹੀਂ ਹੈ। ਜਿੰਨਾ ਕੁ ਕਾਰੋਬਾਰ ਹੈ, ਉਸ ਨਾਲ ਪਰਮਾਤਮਾ ਦੀ ਮੇਹਰ ਸਦਕਾ ਘਰ ਦੇ ਖ਼ਰਚੇ ਦੀ ਆਈ-ਚਲਾਈ ਹੁੰਦੀ ਜਾ ਰਹੀ ਹੈ। ਮੇਰਾ ਧਨਵਾਨ ਹੋ ਸਕਣਾ ਅਸੰਭਵ ਹੈ। ਦੂਜੇ ਪਾਸੇ ਮੈਂ ਮਹਾਨ ਪੁਰਸ਼ ਵੀ ਕਿਵੇਂ ਬਣ ਸਕਦਾ ਹਾਂ ? ਗੰਗਾ ਮਈਆ ਦੀ ਯਾਤਰਾ ਕਰਦਿਆਂ ਢੇਰ ਚਿਰ ਹੋ ਗਿਆ ਹੈ। ਏਨੇ ਜਫਰ ਜਾਲ ਕੇ ਮਈਆ ਦੇ ਇਸ਼ਨਾਨ ਕਰਨ ਜਾਈਦਾ ਹੈ। ਹੁਣ ਤਾਂ ਗੋਡੇ ਵੀ ਚੱਲਣੋਂ ਰਹਿ ਗਏ ਨੇ, ਪਰ ਮਈਆ ਦੀ ਪੂਰਨ ਕਿਰਪਾ ਅਜੇ ਤਕ ਨਹੀਂ ਹੋਈ, ਅੰਦਰ ਸੱਖਣਾ ਸੱਖਣਾ ਲੱਗਦਾ ਏ। ਮਨ ਦੀ ਭਟਕਣਾ ਨਹੀਂ ਮੁੱਕੀ।... ਪਰ ਉਸ ਵਿਚ ਮਈਆ ਦਾ ਕੀ ਕਸੂਰ ! ਕਸੂਰ ਆਪਣੇ ਵਿਚ ਏ। ਭਾਵਨਾ ਨੂੰ ਹੀ ਫਲ ਲੱਗਣੇ ਨੇ !!" ਜ਼ਰਾ ਕੁ ਉਦਾਸੀ ਛਾਈ, ਪਰ ਫਿਰ ਅੰਦਰੇ ਅੰਦਰ ਬੋਲ ਉੱਠੇ :

"ਮਈਆ ਦੇ ਘਰ ਕਾਹਦਾ ਘਾਟਾ ਏ, ਜਿਸ 'ਤੇ ਮਰਜ਼ੀ ਬਖ਼ਸ਼ਿਸ਼ ਕਰ ਦੇਵੇ। ਉਹਨੇ ਸਾਡੀਆਂ ਕਰਤੂਤਾਂ 'ਤੇ ਥੋੜ੍ਹਾ ਜਾਣਾ ਏ। ਮਈਆ ਤਾਂ ਮਿਹਰ ਦੀ ਖਾਣ ਏ। ਕੀ ਪਤਾ ਅਮਰਦਾਸ ! ਤੇਰੇ ਭਾਗ ਜਾਗ ਈ ਪੈਣ !! ਤੈਨੂੰ ਮਈਆ ਪ੍ਰਤੱਖ ਹੋ ਕੇ ਮਹਾਨ ਪੁਰਸ਼ ਬਣਾ ਦੇਵੇ, ਧੰਨ ਮਈਆ !! ਧੰਨ ਮਈਆ !!" ਆਖਦੇ ਆਖਦੇ ਸ੍ਰੀ ਅਮਰਦਾਸ ਜੀ ਮਈਆ ਦੇ ਭਜਨ ਗਾਉਂਦੇ ਬੜੀ ਖ਼ੁਸ਼ੀ ਨਾਲ ਮਟਕ ਮਟਕ ਕੇ ਜਾ ਰਹੇ ਸਨ। ਖ਼ੁਸ਼ੀ ਵਿਚ ਸਫ਼ਰ ਸੁਖਾਲੇ ਹੀ ਨਿਬੜਦਾ ਗਿਆ। ਰਾਹ ਵਿਚ ਜਾਂਦਿਆਂ ਆਪ ਜੀ ਨੂੰ ਇਕ ਬ੍ਰਹਮਚਾਰੀ ਸਾਧੂ ਆ ਮਿਲਿਆ।

ਪਰਸਪਰ "ਜੈ ਮਾਤਾ" ਬੁਲਾ ਕੇ ਦੋਹਾਂ ਨੇ ਬਚਨ-ਬਿਲਾਸ ਕਰਨੇ ਆਰੰਭ ਦਿੱਤੇ। ਸ੍ਰੀ ਅਮਰਦਾਸ ਜੀ ਦੀ ਰਸੀਲੀ ਸ਼ਖ਼ਸੀਅਤ, ਮਿੱਠੇ ਬੋਲ, ਮਿਲਾਪੜਾਪਨ, ਨਿਮਰਤਾ ਤੇ ਧਾਰਮਿਕ ਜਗਿਆਸਾ ਤੋਂ ਬ੍ਰਹਮਚਾਰੀ ਬਹੁਤ ਪ੍ਰਭਾਵਿਤ ਹੋਇਆ। ਇਹ ਜਾਣ ਕੇ ਕਿ ਆਪ ਹਰਿਦੁਆਰ ਦੀ ਇੱਕੀਵੀਂ ਯਾਤਰਾ ਸੰਪੂਰਨ ਕਰ ਕੇ ਆ ਰਹੇ ਹਨ, ਉਹ ਆਪ ਦੀ ਘਾਲਣਾ ਦਾ ਮਤਵਾਲਾ ਹੀ ਹੋ ਗਿਆ। ਦੋਹਾਂ ਨੇ ਬੜੇ ਪਿਆਰ ਨਾਲ ਇਕ ਦੂਜੇ ਨਾਲ ਅਧਿਆਤਮਕ ਵਿਚਾਰਾਂ ਦੀ ਸਾਂਝ ਕੀਤੀ ਤੇ ਆਪਸ ਵਿਚ ਘੁਲ ਮਿਲ ਗਏ। ਵਿਚਾਰ-ਗੋਸ਼ਟੀ ਕਰਦਿਆਂ ਪੰਧ ਸੁਖਾਲੇ ਹੀ ਕੱਟਿਆ ਗਿਆ। ਪੰਧ ਕਰਦੇ ਕਰਦੇ ਤ੍ਰਿਕਾਲਾਂ ਸਮੇਂ ਪਿੰਡ ਬਾਸਰਕੇ ਪੁੱਜ ਗਏ। ਸ੍ਰੀ ਅਮਰਦਾਸ ਜੀ ਬ੍ਰਹਮਚਾਰੀ ਨੂੰ ਆਪਣੇ ਘਰ ਲੈ ਆਏ। ਘਰ ਪੁੱਜਦਿਆਂ ਸਾਰਾ ਪਰਿਵਾਰ ਆ ਜੁੜਿਆ। ਜਿਉਂ ਜਿਉਂ ਪਤਾ ਲੱਗਦਾ ਗਿਆ, ਪਿੰਡ ਇਕੱਠਾ ਹੁੰਦਾ ਗਿਆ। ਸਾਰੇ ਪਾਸੇ ਬੜੀ ਖ਼ੁਸ਼ੀ ਹੋਈ। ਲੋਕਾਂ ਨੇ ਰੱਜ ਕੇ

ਸ੍ਰੀ ਅਮਰਦਾਸ ਜੀ ਦੀ ਘਾਲਣਾ ਦੀ ਪ੍ਰਸੰਸਾ ਕੀਤੀ ਅਤੇ ਗੰਗਾ ਮਈਆ ਦਾ ਚਰਨਾਮਤ ਲੈ ਕੇ ਆਪੋ ਆਪਣੀ ਘਰੀਂ ਚਲੇ ਗਏ।

## ਨਿਗੁਰੇ ਕਾ ਹੈ ਨਾਉ ਬੁਰਾ

ਸ੍ਰੀ ਅਮਰਦਾਸ ਜੀ ਨੇ ਗਰਮ ਪਾਣੀ ਨਾਲ ਬ੍ਰਹਮਚਾਰੀ ਦੇ ਚਰਨ ਆਪ ਧੋਤੇ, ਹੱਥੀਂ ਪ੍ਰਸ਼ਾਦਾ ਛਕਾਇਆ ਤੇ ਵੱਖਰੇ ਕਮਰੇ ਵਿਚ ਨਿਵਾਸ ਦਿੱਤਾ। ਉਸ ਦੀ ਮੁੱਠੀ ਚਾਪੀ ਕਰਦੇ ਕਰਦੇ ਆਪਣੇ ਮਨ ਦੀ ਦਸ਼ਾ ਉਸ ਨੂੰ ਸੁਣਾ ਰਹੇ ਸਨ ਕਿ ਸੰਤਾਂ ਸਾਧਾਂ ਦੀ ਸੰਗਤ ਤੇ ਸੇਵਾ ਕਰਦਿਆਂ ਢੇਰ ਚਿਰ ਹੋ ਗਿਆ ਹੈ, ਇੱਕੀ ਵਾਰੀ ਗੰਗਾ ਮਈਆ ਦੀ ਯਾਤਰਾ ਵੀ ਕੀਤੀ ਹੈ, ਪਰ ਅਜੇ ਅੰਦਰਲਾ ਸੱਖਣਾ ਸੱਖਣਾ ਪ੍ਰਤੀਤ ਹੁੰਦਾ ਹੈ। ਬ੍ਰਹਮਚਾਰੀ ਨੇ ਪੁੱਛਿਆ :

"ਆਪ ਕਾ ਗੁਰੂ ਕੌਣ ਹੈ ?"

ਆਪ ਜੀ ਨੇ ਨਿਮਰੀਭੂਤ ਹੋ ਕੇ ਕਿਹਾ, "ਮੈਂ ਕਿਸੇ ਕਾਮਲ ਗੁਰੂ ਦੀ ਭਾਲ ਵਿਚ ਹਾਂ...ਆਪ ਦੇ ਚਰਨਾਂ ਸਦਕਾ ਜੇ ਪ੍ਰਭੂ ਬਹੁੜੀ ਕਰਨ, ਪੂਰਬਲੇ ਭਾਗ ਜਾਗ ਪੈਣ, ਪੂਰੇ ਗੁਰੂ ਦਾ ਮਿਲਾਪ ਹੋ ਜਾਵੇ ਤਾਂ ਮੇਰਾ ਪਾਰ ਉਤਾਰਾ ਹੋ ਜਾਵੇ।"

ਇਹ ਸ਼ਬਦ ਸ੍ਰੀ ਅਮਰਦਾਸ ਜੀ ਦੇ ਮੂੰਹੋਂ ਨਿਕਲਣ ਦੀ ਦੇਰ ਸੀ ਕਿ ਬ੍ਰਹਮਚਾਰੀ ਬੁੜ੍ਹਕ ਉਠਿਆ :

"ਅਰੇ ਮੈਂਨੇ ਕਿਆ ਕਰ ਦੀਆ—ਨਿਗੁਰੇ ਪੁਰਸ਼ ਕਾ ਸੰਗ ! ਨਿਗੁਰੇ ਪੁਰਸ਼ ਸੇ ਬਚਨ-ਬਿਲਾਸ !! ਨਿਗੁਰੇ ਪੁਰਸ਼ ਕਾ ਭੋਜਨ ਪਾਨ !!! ਇਸ ਸੇ ਮੇਰਾ ਜਨਮ ਭ੍ਰਸ਼ਟ ਹੋ ਗਿਆ...ਬਾਪ ਰੇ...ਕਿਆ ਹੋਗਾ ਅਬ ! ਪ੍ਰਾਸਚਿਤ...ਪ੍ਰਾਸਚਿਤ... ।"

ਘਬਰਾਇਆ ਹੋਇਆ ਬ੍ਰਹਮਚਾਰੀ ਅਬਾ-ਤਬਾ ਬੋਲਦਾ ਹੋਇਆ ਆਪਣਾ ਬੁਚਕਾ ਚੁੱਕ ਕੇ ਤਿੱਤਰ ਹੋ ਗਿਆ।

ਸ੍ਰੀ ਅਮਰਦਾਸ ਜੀ ਨੇ ਬੜੇ ਤਰਲੇ ਲਏ, ਮਿੰਨਤਾਂ ਕੀਤੀਆਂ, ਪਰ ਬ੍ਰਹਮਚਾਰੀ ਨੇ ਇਕ ਨਾ ਸੁਣੀ ਤੇ ਰਾਤ ਦੇ ਅੰਨ੍ਹੇਰੇ ਵਿਚ ਘਰੋਂ ਨਿਕਲ ਤੁਰਿਆ।

ਬ੍ਰਹਮਚਾਰੀ ਤਾਂ ਚਲਾ ਗਿਆ ਪਰ ਸ੍ਰੀ ਅਮਰਦਾਸ ਜੀ ਦੇ ਚਿਤ ਅੰਦਰ ਵਿਚਾਰਾਂ ਦਾ ਜਵਾਰ-ਭਾਟਾ ਉਭਰ ਆਇਆ। ਉਹਨਾਂ ਦੇ ਕੰਨਾਂ ਵਿਚ ਬ੍ਰਹਮਚਾਰੀ ਦੇ ਬੋਲ ਗੂੰਜ ਰਹੇ ਸਨ। 'ਨਿਗੁਰਾ' ਸ਼ਬਦ ਉਹਨਾਂ ਦੇ ਹਿਰਦੇ 'ਤੇ

ਬਾਰ ਬਾਰ ਮਾਨੋ ਨਸ਼ਤਰ ਦੀ ਚੋਬ ਦੇ ਰਿਹਾ ਸੀ। ਉਹਨਾਂ ਦੀਆਂ ਸਤੇ ਸੁਧਾਂ ਭੁੱਲ ਗਈਆਂ, ਅੱਖਾਂ ਪਥਰਾਅ ਗਈਆਂ। ਏਨੀ ਦੇਰ ਨੂੰ ਆਪ ਜੀ ਦੀ ਸੁਯੋਗ ਪਤਨੀ ਮਨਸਾ ਦੇਵੀ ਜੀ ਆ ਗਏ। ਪਤੀ-ਦੇਵ ਨੂੰ ਇਸ ਤਰ੍ਹਾਂ ਪਰੇਸ਼ਾਨ ਵੇਖ ਕੇ ਭਾਂਪ ਗਏ ਕਿ ਕਿਸੇ ਮਾਨਸਿਕ ਪੀੜਾ ਵਿਚ ਗ੍ਰਸਤ ਹਨ। ਬ੍ਰਹਮਚਾਰੀ ਬਾਰੇ ਪੁੱਛ ਕੀਤੀ। ਸ੍ਰੀ ਅਮਰਦਾਸ ਜੀ, ਜੋ ਹੁਣ ਤਕ ਡੌਰ-ਭੌਰੇ ਹੋਏ ਬੈਠੇ ਸਨ, ਇਕ-ਦਮ ਤ੍ਰਭਕ ਉੱਠੇ। ਬੱਚਿਆਂ ਵਾਂਗ ਸਿਸਕੀਆਂ ਲੈਂਦਿਆਂ ਸਾਰੀ ਵਿਥਿਆ ਆਖ ਸੁਣਾਈ। ਬੀਬੀ ਮਨਸਾ ਦੇਵੀ ਜੀ ਨੇ ਪਤੀ-ਦੇਵ ਨੂੰ ਦਿਲਾਸਾ ਦੇਂਦਿਆਂ ਕਿਹਾ :

"ਉਹ ਸਾਧੂ ਜਨੂੰਨੀ ਭਾਸਦਾ ਹੈ, ਜੋ ਇਸ ਤਰ੍ਹਾਂ ਛਿੱਥਾ ਪੈ ਕੇ ਭੱਜ ਗਿਆ ਹੈ। ਜੇ ਉਹ ਸੋਝੀ ਵਾਲਾ ਧਰਮੀ ਪੁਰਸ਼ ਹੁੰਦਾ ਤਾਂ ਆਪ ਦਾ ਦਰਦ ਜ਼ਰੂਰ ਵੰਡਾਂਦਾ ਜਾਂ ਘੱਟ ਤੋਂ ਘੱਟ ਜਾਣ ਤੋਂ ਪਹਿਲਾਂ ਆਪ ਜੀ ਨੂੰ ਕਿਸੇ ਕਾਮਲ ਗੁਰੂ ਦੀ ਦੱਸ ਜ਼ਰੂਰ ਪਾਉਂਦਾ।

"ਸੁਆਮੀ ! ਤੁਹਾਡੇ ਨਾਲੋਂ ਵਧ ਕੇ ਧਰਮੀ ਪੁਰਸ਼ ਹੋਰ ਕਿਹੜਾ ਹੋ ਸਕਦਾ ਹੈ ? ਸਾਰੇ ਇਲਾਕੇ ਦੇ ਲੋਕੀਂ ਤੁਹਾਡੇ ਧਰਮੀ ਜੀਵਨ ਦਾ ਸਿੱਕਾ ਮੰਨਦੇ ਹਨ। ਆਪ ਜੀ ਹਰ ਇਕ ਦਾ ਭਲਾ ਲੋਚਦੇ ਹੋ। ਕਦੀ ਕਿਸੇ ਦਾ ਦਿਲ ਨਹੀਂ ਦੁਖਾਇਆ। ਗਊ ਗ਼ਰੀਬ ਦੀ ਯਥਾ-ਸ਼ਕਤਿ ਮਦਦ ਕਰਦੇ ਓ। ਆਏ ਗਏ ਅਤਿਥੀ ਦੀ ਸੇਵਾ ਲਈ ਸਦਾ ਤੱਤਪਰ ਰਹਿੰਦੇ ਓ। ਸਦਾ ਭਜਨ ਬੰਦਗੀ ਵਿਚ ਲੀਨ ਰਹਿੰਦੇ ਓ। ਇਲਾਕੇ ਦੇ ਸਾਰੇ ਲੋਕ ਆਪ ਜੀ ਨੂੰ ਗੁਰੂਆਂ ਵਾਂਗ ਸਤਿਕਾਰਦੇ ਅਤੇ ਪਿਆਰ ਦੇਂਦੇ ਹਨ। ਤੁਹਾਨੂੰ ਹੋਰ ਕਿਹੜੇ ਗੁਰੂ ਦੀ ਲੋੜ ਬਾਕੀ ਰਹਿ ਗਈ ਏ ! ਆਏ ਗਏ ਸਾਧ ਸੰਤ ਦੀ ਸੇਵਾ-ਸੰਭਾਲ ਕਰਨੀ ਤਾਂ ਚਲੋ ਸਾਡਾ ਫ਼ਰਜ਼ ਏ, ਪਰ ਕਿਸੇ ਜਨੂੰਨੀ ਪੁਰਸ਼ ਦੇ ਕਹੇ 'ਤੇ ਆਪਣੇ ਆਪ ਵਿਚ ਹੀਣਤਾ ਭਾਵ ਲਿਆਉਣਾ ਠੀਕ ਨਹੀਂ। ਅਜਿਹੇ ਜਨੂੰਨੀ ਸਾਧੂਆਂ ਦੇ ਟੀਚੇ 'ਤੇ ਕੋਈ ਪੂਰਾ ਨਹੀਂ ਉਤਰ ਸਕਦਾ।"

ਕਾਫ਼ੀ ਦੇਰ ਬੀਬੀ ਮਨਸਾ ਦੇਵੀ ਜੀ ਪਤੀ-ਦੇਵ ਦੀ ਮਾਨਸਿਕ ਪੀੜਾ ਦੂਰ ਕਰਨ ਲਈ ਉਪਰਾਲਾ ਕਰਦੇ ਰਹੇ। ਫਿਰ ਵਿਛਾਉਣਾ ਕਰ ਕੇ ਉਹਨਾਂ ਨੂੰ ਬਿਰਾਜਣ ਲਈ ਬੇਨਤੀ ਕੀਤੀ।

ਸ੍ਰੀ ਅਮਰਦਾਸ ਜੀ ਬਿਸਤਰੇ 'ਤੇ ਲੇਟ ਗਏ, ਪਰ ਉਹਨਾਂ ਦੀਆਂ ਅੱਖਾਂ ਵਿੱਚੋਂ ਨੀਂਦਰ ਉੱਡ ਗਈ। ਵਿਚਾਰਾਂ ਦੀ ਉਧੇੜ-ਬੁਣ ਕਾਰਨ ਮਨ ਵਿਚ ਬੇਚੈਨੀ ਬਣੀ ਰਹੀ। ਲੇਟੇ ਲੇਟੇ ਆਪਣੇ ਮਨ ਨਾਲ ਗੱਲਾਂ ਕਰਨ ਲੱਗ ਪਏ :

"ਇਹ ਠੀਕ ਏ ਕਿ ਲੋਕੀਂ ਮੈਨੂੰ ਧਰਮੀ ਸਮਝ ਕੇ ਆਦਰ ਮਾਣ ਦੇਂਦੇ ਹਨ। ਇਹ ਲੋਕ ਮੇਰੀ ਤੀਰਥ-ਯਾਤਰਾ ਕਰਨ ਅਤੇ ਲੋਕ-ਹਮਦਰਦੀ ਦੇ ਸਲੂਕ ਤੋਂ ਪ੍ਰਭਾਵਿਤ ਨੇ। ਪਰ ਮੈਥੋਂ ਤਾਂ ਆਪਣਾ ਆਪ ਲੁਕਿਆ ਹੋਇਆ ਨਹੀਂ ਨਾ! ਮੇਰਾ ਅੰਦਰ ਸੱਖਣਾ ਸੱਖਣਾ ਏ। ਲੋਕਾਂ ਦਾ ਭਲਾ ਕਰ ਕੇ ਭਲਾ ਅਖਵਾਉਣ ਦੀ ਲਾਲਸਾ ਮੇਰੇ ਅੰਦਰੋਂ ਅਜੇ ਮੁੱਕੀ ਨਹੀਂ। ਸੁਣਿਐ, ਧਰਮੀ ਬੰਦਿਆਂ ਅੰਦਰ ਭਜਨ ਦਾ ਖੇੜਾ ਖਿੜਿਆ ਰਹਿੰਦਾ ਏ। ਮੇਰੇ ਅੰਦਰ ਤਾਂ ਅਗਿਆਨਤਾ ਦੀ ਕਾਲੀ ਬੋਲੀ ਰਾਤ ਪਈ ਹੋਈ ਏ। ਬ੍ਰਹਮਚਾਰੀ ਭਾਵੇਂ ਜਨੂੰਨੀ ਹੀ ਹੋਵੇ, ਪਰ ਉਹਦੀ ਗੱਲ ਤਾਂ ਠੀਕ ਏ, ਨਿਗੁਰਾ ਮਨੁੱਖ ਪਸ਼ੂਆਂ ਤੋਂ ਵੀ ਮਾੜਾ ਗਿਣਿਆ ਜਾਂਦਾ ਹੈ। ਕਹਾਵਤ ਪ੍ਰਸਿੱਧ ਹੈ—'ਗੁਰੂ ਬਿਨਾਂ ਗਤਿ ਨਹੀਂ, ਸ਼ਾਹ ਬਿਨਾਂ ਪਤਿ ਨਹੀਂ।' ਮੇਰੀ 62 ਸਾਲ ਦੀ ਉਮਰ ਹੋ ਚੱਲੀ ਏ, ਅਜੇ ਨਿਗੁਰਾ ਹਾਂ।"

ਇਹ ਸੋਚ ਕੇ ਸ੍ਰੀ ਅਮਰਦਾਸ ਜੀ ਦੇ ਅੰਦਰ ਅਜਿਹਾ ਹੌਲ ਉੱਠਿਆ ਕਿ ਬਿਸਤਰੇ 'ਤੇ ਪਏ ਪਏ ਤ੍ਰਭਕ ਉੱਠੇ। ਹੱਥ ਜੁੜ ਗਏ ਤੇ ਅਰਦਾਸ ਵਿਚ ਲੀਨ ਹੋ ਗਏ :

"ਹੇ ਪਰਮੇਸ਼ਰ ! ਮੇਰੇ 'ਤੇ ਤਰਸ ਕਰ, ਮੈਨੂੰ ਪੂਰਾ ਗੁਰੂ ਮੇਲ ! ਮੇਰੀ ਜੀਵਨ-ਯਾਤਰਾ ਸਫਲ ਕਰ !! ਮੇਰੇ ਅੰਦਰ ਠੰਢ ਵਰਤਾ !!!"

ਅਰਦਾਸ ਵਿਚ ਲੀਨ ਹੋਇਆਂ ਨੂੰ ਪਤਾ ਨਹੀਂ ਕਿਹੜੇ ਵੇਲੇ ਨੀਂਦ ਪੈ ਗਈ। ਜਦੋਂ ਉੱਠੇ ਤਾਂ ਅਜੇ ਕਾਫ਼ੀ ਸਵੇਰ ਸੀ। ਚਾਰੇ ਪਾਸੇ ਚੁੱਪ-ਚਾਂ ਵਰਤੀ ਹੋਈ ਸੀ। ਛੋਟੇ ਭਰਾ ਮਾਣਕ ਚੰਦ ਦੇ ਘਰ ਬੀਬੀ ਅਮਰੋ ਦੇ ਗਾਉਣ ਦੀ ਮਧੁਰ ਧੁਨੀ ਕੰਨਾਂ ਵਿਚ ਪਈ। ਅੱਗੇ ਵੀ ਜਦੋਂ ਬੀਬੀ ਸਵੇਰੇ ਸਵੇਰੇ ਰੱਬੀ ਕਲਾਮ ਗਾਉਂਦੀ ਤਾਂ ਅਮਰਦਾਸ ਜੀ ਦੇ ਕੰਨੀਂ ਸਰੋਤ ਪੈਂਦੀ ਰਹਿੰਦੀ ਸੀ। ਅੱਜ ਫਿਰ ਤਾਂਘ ਉੱਠੀ ਤੇ ਮਲਕੜੇ ਜਾ ਕੇ ਇਕ ਪਾਸੇ ਬੈਠ ਕੇ ਸੁਣਨ ਲੱਗੇ।

## ਗੁਰਬਾਣੀ ਇਸੁ ਜਗ ਮਹਿ ਚਾਨਣੁ

ਰਾਤ ਦੀ ਘਟਨਾ ਕਰਕੇ ਮਨ ਦ੍ਰਵ ਕੇ ਨਿਰਮਲ ਹੋਇਆ ਹੋਇਆ ਸੀ। ਜਿਉਂ ਜਿਉਂ ਬਾਣੀ ਸੁਣਦੇ ਗਏ, ਮਨ ਦੀ ਦਸ਼ਾ ਬਦਲਦੀ ਗਈ। ਬਾਣੀ ਦੇ ਅਣਿਆਲੇ ਤੀਰਾਂ ਨੇ ਮਨ ਵਿੰਨ੍ਹ ਸੁੱਟਿਆ। ਬਾਣੀ ਦੀ ਪਾਰਸ-ਕਲਾ ਵਰਤਣ

ਲੱਗੀ। ਓਧਰ ਬੀਬੀ ਪਿਆਰ ਵਿਚ ਜੁੜ ਕੇ ਦੁੱਧ ਰਿੜਕਦੀ ਹੋਈ ਬੜੇ ਵਜਦ ਵਿਚ ਬਾਣੀ ਗਾਇਨ ਕਰ ਰਹੀ ਸੀ :

**ਕਰਣੀ ਕਾਗਦੁ ਮਨੁ ਮਸਵਾਣੀ,**
**ਬੁਰਾ ਭਲਾ ਦੁਇ ਲੇਖ ਪਏ ॥**
**ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ,**
**ਤਉ ਗੁਣ ਨਾਹੀ ਅੰਤੁ ਹਰੇ ॥੧॥**
**ਚਿਤ ਚੇਤਸਿ ਕੀ ਨਹੀ ਬਾਵਰਿਆ ॥**
**ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ਰਹਾਉ॥**
**ਜਾਲੀ ਰੈਨਿ ਜਾਲੁ ਦਿਨੁ ਹੂਆ,**
**ਜੇਤੀ ਘੜੀ ਫਾਹੀ ਤੇਤੀ ॥**
**ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ,**
**ਛੂਟਸਿ ਮੂੜੇ ਕਵਨ ਗੁਣੀ ॥੨॥**
**ਕਾਇਆ ਆਰਣੁ ਮਨੁ ਵਿਚਿ ਲੋਹਾ,**
**ਪੰਚ ਅਗਨਿ ਤਿਤੁ ਲਾਗਿ ਰਹੀ ॥**
**ਕੋਇਲੇ ਪਾਪ ਪੜੇ ਤਿਸੁ ਊਪਰਿ,**
**ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩॥**
**ਭਇਆ ਮਨੂਰੁ ਕੰਚਨੁ ਫਿਰਿ ਹੋਵੈ,**
**ਜੇ ਗੁਰੁ ਮਿਲੈ ਤਿਨੇਹਾ ॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ,**
**ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥** *(ਮਾਰੂ ਮ: ੧ ਘਰੁ ੧, ਪੰਨਾ 990)*

ਸ਼ਬਦ ਦੀਆਂ ਅਖ਼ੀਰਲੀਆਂ ਤੁਕਾਂ ਸੁਣ ਕੇ ਸ੍ਰੀ ਅਮਰਦਾਸ ਜੀ ਗੱਦ ਗੱਦ ਹੋ ਗਏ। ਉਹਨਾਂ ਨੂੰ ਜਾਣੋ ਆਪਣੀ ਅੜਾਉਣੀ ਦਾ ਹੱਲ ਲੱਭ ਪਿਆ ਹੋਵੇ। ਉੱਠ ਕੇ ਬੀਬੀ ਨੂੰ ਸੰਬੋਧਨ ਕਰ ਕੇ ਬੋਲੇ :

"ਬੇਟਾ! ਇਹ ਕਿਸ ਦੇ ਭਜਨ ਗਾਉਂਦੀ ਏਂ ?"

"ਪਿਤਾ ਜੀ! ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਵਨ ਬਾਣੀ ਹੈ।"

"ਆਪ ਜੀ ਕਿਥੇ ਬਿਰਾਜਦੇ ਹਨ ?"

"ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਜੋਤੀ ਜੋਤਿ ਸਮਾ ਚੁੱਕੇ ਹਨ। ਉਹਨਾਂ ਦੀ ਗੱਦੀ 'ਤੇ ਆਪ ਦੀ ਬੱਚੀ ਦੇ ਪਿਤਾ ਜੀ ਬਿਰਾਜਮਾਨ ਹਨ।"

"ਬੇਟਾ! ਕੀ ਮੈਨੂੰ ਉਹਨਾਂ ਦੇ ਦਰਸ਼ਨ ਕਰਵਾ ਸਕਦੀ ਏਂ ?"

"ਕਿਉਂ ਨਹੀਂ ਪਿਤਾ ਜੀ! ਪਰ ਇਸ ਲਈ ਮੈਨੂੰ ਇਥੋਂ ਸਹੁਰੇ ਘਰੋਂ ਮਾਤਾ ਪਿਤਾ ਜੀ ਦੀ ਆਗਿਆ ਲੈਣੀ ਪਵੇਗੀ। ਨਾਲੇ ਪਿਤਾ-ਗੁਰੂ ਜੀ ਦਾ ਹੁਕਮ ਹੈ ਕਿ ਉਹਨਾਂ ਦੇ ਸੱਦੇ ਬਗ਼ੈਰ ਜਾਂ ਕਿਸੇ ਕਾਰਨ ਬਗ਼ੈਰ ਸਹੁਰੇ ਘਰੋਂ ਨਹੀਂ ਆਉਣਾ।"

"ਇਥੋਂ ਆਗਿਆ ਮੈਂ ਲੈ ਦੇਂਦਾ ਹਾਂ। ਪਿਤਾ-ਗੁਰੂ ਜੀ ਜਾਣੀ-ਜਾਣ ਹਨ, ਜਾਣ ਲੈਣਗੇ ਕਿ ਪੁੱਤਰੀ ਆਪਣੀ ਮਨ-ਮਰਜ਼ੀ ਨਾਲ ਪੇਕੇ ਨਹੀਂ ਆਈ, ਇਕ ਜਗਿਆਸੂ ਦੀ ਮਾਨਸਿਕ ਸ਼ਾਂਤੀ ਲਈ ਉਪਕਾਰ ਵਜੋਂ ਵਿਚੋਲਗੀ ਕਰ ਰਹੀ ਹੈ। ਇਸ ਦੀ ਮਾਫ਼ੀ ਮੈਂ ਉਨ੍ਹਾਂ ਪਾਸੋਂ ਲੈ ਦੇਵਾਂਗਾ।"

## ਜਨਮ ਜਨਮ ਕਾ ਸੋਇਆ ਜਾਗੈ

ਸਹੁਰੇ ਪਰਿਵਾਰ ਤੋਂ ਆਗਿਆ ਲੈ ਕੇ ਬੀਬੀ ਅਮਰੋ ਸ੍ਰੀ ਅਮਰਦਾਸ ਜੀ ਨੂੰ ਲੈ ਕੇ ਖਡੂਰ ਪੁੱਜੀ। ਕੁੜਮ ਦੇ ਵੱਡੇ ਭਰਾ ਨੂੰ ਆਇਆਂ ਦੇਖ ਕੇ ਮਰਯਾਦਾ-ਪਰਸ਼ੋਤਮ ਸਤਿਗੁਰੂ ਜੀ ਉਹਨਾਂ ਦੇ ਸਤਿਕਾਰ ਲਈ ਉੱਠਣ ਲੱਗੇ ਹੀ ਸਨ ਕਿ ਸ੍ਰੀ ਅਮਰਦਾਸ ਜੀ ਧੜੱਮ ਕਰ ਕੇ ਚਰਨਾਂ 'ਤੇ ਡਿੱਗ ਪਏ ਅਤੇ ਘਿਘਿਆ ਕੇ ਬੇਨਤੀ ਕੀਤੀ:

"ਮੈਂ ਮੰਗਤਾ ਹੋ ਕੇ ਆਪ ਜੀ ਪਾਸ ਆਇਆ ਹਾਂ, ਮੈਨੂੰ ਚਰਨੀਂ ਲਾਓ ਤੇ ਭਵ-ਸਾਗਰ ਤੋਂ ਮੇਰਾ ਬੇੜਾ ਪਾਰ ਕਰੋ।"

ਦਿਆਲੂ ਸਤਿਗੁਰੂ ਜੀ ਨੇ ਆਪਣੇ ਕਰ-ਕਮਲਾਂ ਨਾਲ ਚੁੱਕ ਕੇ ਖੜਾ ਕੀਤਾ। ਤੀਬਰ ਜਗਿਆਸਾ ਵੇਖ ਕੇ ਆਪ ਜੀ ਨੇ ਨਾਮ-ਦਾਨ ਦੀ ਬਖ਼ਸ਼ਿਸ਼ ਕੀਤੀ। ਸ੍ਰੀ ਅਮਰਦਾਸ ਜੀ ਦੇ ਹਿਰਦੇ ਵਿਚ ਨਾਮ ਦੀ ਰੌ ਰੁਮਕ ਉੱਠੀ, ਅੰਦਰਲਾ ਠੰਢਾ-ਠਾਰ ਹੋ ਗਿਆ, ਦੁਬਿਧਾ ਦੂਰ ਹੋ ਗਈ, ਹਿਰਦਾ ਨਾਮ-ਮਸਤੀ ਵਿਚ ਗੜੂੰਦ ਹੋ ਗਿਆ।

ਕੁਝ ਦਿਨ ਸ੍ਰੀ ਅਮਰਦਾਸ ਜੀ ਇਥੇ ਹੀ ਟਿਕ ਕੇ ਸਤਸੰਗ ਕਰਦੇ ਰਹੇ। ਆਪ ਜੀ ਨੇ ਦੇਖਿਆ ਕਿ ਕਿਵੇਂ ਗੁਰਸਿੱਖ ਚਾਅ-ਉਮਾਹ ਨਾਲ ਲੰਗਰ ਵਿਚ ਤਨ-ਮਨ-ਧਨ ਨਾਲ ਸੇਵਾ ਕਰਦੇ ਹਨ। ਆਪ ਜੀ ਨੇ ਵੀ ਸੇਵਾ-ਸਿਮਰਨ ਵਿਚ ਜੁੱਟ ਜਾਣ ਦਾ ਮਨ ਬਣਾ ਲਿਆ ਤੇ ਅਜੇ ਘਰ ਮੁੜਨ ਦਾ ਫੁਰਨਾ ਦਿਲੋਂ ਕੱਢ

ਦਿੱਤਾ। ਘਰ ਆਪਣੀ ਪਤਨੀ ਨੂੰ ਸੁਨੇਹਾ ਭੇਜ ਦਿੱਤਾ ਕਿ ਹੁਣ ਕੁਝ ਚਿਰ ਇਥੇ ਟਿਕ ਕੇ ਉਹ ਸੇਵਾ-ਸਿਮਰਨ ਵਿਚ ਹੀ ਜੀਵਨ ਬਤੀਤ ਕਰਨਗੇ। ਬੀਬੀ ਜੀ ਆਪ ਜੀ ਦੀ ਮਾਨਸਿਕ ਦਸ਼ਾ ਤੋਂ ਜਾਣੂ ਸਨ। ਸਤਿ ਸਤਿ ਕਰ ਕੇ ਪਤੀ-ਦੇਵ ਦੇ ਹੁਕਮ ਅੱਗੇ ਸਿਰ ਨਿਵਾਇਆ।

## ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ

ਸੇਵਾ ਦਾ ਦ੍ਰਿੜ੍ਹ ਸੰਕਲਪ ਕਰ ਕੇ ਸ੍ਰੀ ਅਮਰਦਾਸ ਜੀ ਲੰਗਰ ਦੇ ਪ੍ਰਮੁੱਖ ਸੇਵਾਦਾਰ ਭਾਈ ਜੋਧ ਜੀ ਦੀ ਸੇਵਾ ਵਿਚ ਜਾ ਹਾਜ਼ਰ ਹੋਏ ਅਤੇ ਸੇਵਾ ਦੀ ਬਖ਼ਸ਼ਿਸ਼ ਮੰਗੀ।

"ਤੁਸੀਂ ਕਿਹੜੀ ਸੇਵਾ ਚਾਹੁੰਦੇ ਹੋ ?" ਭਾਈ ਜੋਧ ਜੀ ਨੇ ਪੁੱਛਿਆ।

"ਮੈਂ ਮਾਂਗਤ ਹਾਂ। ਮੰਗਤੇ ਦਾ ਕੰਮ ਚੋਣ ਕਰਨਾ ਨਹੀਂ। ਗਹਿਰਾ ਗੱਫਾ ਬਖ਼ਸ਼ਿਸ਼ ਕਰੋ, ਇਹ ਨਿਕਾਰਾ ਸਰੀਰ ਸਫਲ ਹੋ ਜਾਏ।"

"ਆਪ ਦਾ ਸਰੀਰ ਬਿਰਧ ਹੈ। ਸੇਵਾ ਦੀ ਕਰੜੀ ਝਾਲ ਝੱਲ ਸਕੇਗਾ ? ਕੋਈ ਛੋਟੀ ਮੋਟੀ ਸੇਵਾ ਕਰ ਲਿਆ ਕਰੋ।"

"ਸਰੀਰ ਜ਼ਰੂਰ ਬਿਰਧ ਹੈ, ਪਰ ਕਰੜੀ ਘਾਲਣਾ ਘਾਲਣ ਗਿੱਝਿਆ ਹੋਇਆ ਹੈ। ਇਹ ਮਧਰਾ ਜਿਹਾ ਸਰੀਰ ਇੱਕੀ ਵਾਰੀ ਬਾਸਰਕੇ ਤੋਂ ਚੱਲ ਕੇ ਹਰਿਦੁਆਰ ਗੰਗਾ ਮਾਈ ਦੇ ਇਸ਼ਨਾਨ ਲਗਾਤਾਰ ਜਾਂਦਾ ਰਿਹਾ ਹੈ, ਪਰ ਸੌਰਿਆ ਕੁਝ ਨਹੀਂ, ਅੰਦਰ ਸ਼ਾਂਤੀ ਨਹੀਂ ਆਈ। ਵੱਡੇ ਭਾਗਾਂ ਨੂੰ ਹੁਣ ਬੁੱਢੇ ਵਾਰੇ ਸਤਿਗੁਰਾਂ ਦਾ ਮਿਲਾਪ ਪ੍ਰਾਪਤ ਹੋਇਆ ਹੈ। ਦਿਲ ਕਰਦੈ ਸਰੀਰ ਵਿਚ ਜਿੰਨਾ ਤਾਣ ਬਾਕੀ ਏ, ਗੁਰੂ-ਪਾਤਸ਼ਾਹ ਦੀ ਕਾਰ ਵਿਚ ਲਾ ਕੇ ਜੀਵਨ-ਯਾਤਰਾ ਸਫਲ ਕਰ ਲਵਾਂ। ਜੇ ਪਾਣੀ ਢੋਣ ਦੀ ਸੇਵਾ ਮਿਲ ਜਾਏ ਤਾਂ ਧੰਨ ਭਾਗ।"

"ਲੰਗਰ ਦੇ ਮੁਖੀ, ਸੇਵਾ ਦੇ ਪੁੰਜ ਮਾਤਾ ਖੀਵੀ ਜੀ ਹਨ। ਮੈਂ ਤਾਂ ਉਹਨਾਂ ਦਾ ਹੁਕਮੀ ਬੰਦਾ ਹਾਂ। ਉਹ ਆਉਂਦੇ ਹਨ ਤਾਂ ਉਹਨਾਂ ਦੀ ਆਗਿਆ ਪ੍ਰਾਪਤ ਕਰ ਲੈਂਦਾ ਹਾਂ।"

ਮਾਤਾ ਜੀ ਦੇ ਆਉਣ 'ਤੇ ਭਾਈ ਜੋਧ ਜੀ ਨੇ ਸ੍ਰੀ ਅਮਰਦਾਸ ਜੀ ਦੀ ਇੱਛਾ ਪ੍ਰਗਟ ਕਰ ਕੇ ਜਲ ਢੋਣ ਦੀ ਆਗਿਆ ਲੈ ਦਿੱਤੀ। ਸੇਵਾ ਦੀ ਬਖ਼ਸ਼ਿਸ਼

ਪ੍ਰਾਪਤ ਕਰ ਕੇ ਆਪ ਜੀ ਨੂੰ ਅਤਿਅੰਤ ਖ਼ੁਸ਼ੀ ਹੋਈ। ਚਾਈਂ ਚਾਈਂ ਸੇਵਾ ਵਿਚ ਜੁੱਟ ਗਏ। ਪਾਣੀ ਢੋਂਦੇ ਹੋਏ, ਮੁੱਖੋਂ ਨਾਮ-ਬਾਣੀ ਪੜ੍ਹਦੇ ਰਹਿੰਦੇ, ਸਿਮਰਨ ਕਰਦੇ ਰਹਿੰਦੇ। ਆਪ ਦੇ ਬੁੱਲ੍ਹ ਸਦਾ ਨਾਮ-ਉਚਾਰ ਨਾਲ ਫਰਕਦੇ ਰਹਿੰਦੇ। ਮਨ ਅੰਦਰ ਸੇਵਾ ਦਾ ਚਾਅ ਸਦਾ ਦੂਣ ਸਵਾਇਆ ਰਹਿੰਦਾ। ਨਾ ਅੱਕਣ, ਨਾ ਥੱਕਣ। ਲੰਗਰ ਵਿਚ ਪਾਣੀ ਦੀ ਕਦੀ ਤੋਟ ਨਾ ਆਉਣ ਦੇਂਦੇ। ਇਸ ਸੇਵਾ ਵਿੱਚੋਂ ਜਦੋਂ ਵਿਹਲ ਮਿਲਦੀ ਤਾਂ ਆਪ ਜੰਗਲ ਵਿਚ ਨਿਕਲ ਜਾਂਦੇ, ਲੱਕੜਾਂ ਦੀ ਪੰਡ ਲਿਆ ਸੁੱਟਦੇ। ਲੰਗਰ ਦੇ ਜੂਠੇ ਭਾਂਡੇ ਮਾਂਜਦੇ ਰਹਿੰਦੇ। ਜੋ ਸੰਗਤਾਂ ਬਾਹਰੋਂ ਪੰਧ ਝਾਗ ਕੇ ਸਾਹਿਬਾਂ ਦੇ ਦਰਸ਼ਨਾਂ ਨੂੰ ਆਉਂਦੀਆਂ, ਉਹਨਾਂ ਦੀ ਸੇਵਾ-ਸੰਭਾਲ ਕਰਦੇ, ਉਹਨਾਂ ਦੀ ਮੁੱਠੀ-ਚਾਪੀ ਕਰਦੇ। ਕਦੀ ਵਿਹਲੇ ਨਾ ਬੈਠਦੇ ਤੇ ਛੋਟੀ ਤੋਂ ਛੋਟੀ ਸੇਵਾ ਕਰਨ ਲਈ ਤੱਤਪਰ ਰਹਿੰਦੇ। ਸਦਾ ਸੰਜੀਦਾ ਰਹਿਣਾ। ਜੇ ਕਿਸੇ ਨਾਲ ਬਚਨ ਕਰਨਾ ਤਾਂ ਨਾਮ-ਬਾਣੀ ਸੰਬੰਧੀ ਹੀ। ਕਈ ਮਹੀਨੇ ਲਗਾਤਾਰ ਇਸੇ ਤਰ੍ਹਾਂ ਉਤਸ਼ਾਹ ਵਿਚ ਸੇਵਾ ਕਰਦੇ ਰਹੇ। ਮਾਤਾ ਖੀਵੀ ਜੀ ਅਤੇ ਭਾਈ ਜੋਧ ਜੀ ਆਪ ਜੀ 'ਤੇ ਬਹੁਤ ਪ੍ਰਸੰਨ ਸਨ।

ਕਈ ਮਹੀਨਿਆਂ ਤਕ ਜਦੋਂ ਸ੍ਰੀ ਅਮਰਦਾਸ ਜੀ ਪਿੰਡ ਨਾ ਮੁੜੇ ਤਾਂ ਪਿੰਡ ਵਾਲਿਆਂ ਵਿਚ ਚਰਚਾ ਛਿੜੀ। ਘਰ ਵਾਲਿਆਂ ਨੂੰ ਤਾਂ ਸਾਰੀ ਦਸ਼ਾ ਦਾ ਪਤਾ ਸੀ। ਉਹਨਾਂ ਘਰ ਦਾ ਕੰਮ ਸਾਂਭ ਲਿਆ, ਪਰ ਸ੍ਰੀ ਅਮਰਦਾਸ ਦੇ ਸ਼ਰੀਕ ਕਬੀਲੇ ਦੇ ਕੁੱਝ ਸੱਜਣ ਰਲ ਕੇ ਖਡੂਰ ਸਾਹਿਬ ਆਏ ਕਿ ਅਮਰਦਾਸ ਨੂੰ ਮਿਲ ਕੇ ਆਉਂਦੇ ਹਾਂ। ਆ ਕੇ ਕੀ ਦੇਖਿਆ ਕਿ ਸ੍ਰੀ ਅਮਰਦਾਸ ਸੇਵਾ ਵਿਚ ਜੁੱਟੇ ਹੋਏ ਸਨ। ਪਾਣੀ ਢੋਂਦਿਆਂ ਉਹਨਾਂ ਦੇ ਬਸਤਰ ਪਾਣੀ ਨਾਲ ਭਿੱਜੇ ਰਹਿੰਦੇ ਸਨ। ਉਹਨਾਂ ਨੂੰ ਏਸ ਦਸ਼ਾ ਵਿਚ ਵੇਖ ਕੇ ਬੜੇ ਗ਼ੁੱਸੇ ਵਿਚ ਆਏ ਅਤੇ ਤੁਰੰਤ ਪਿੰਡ ਮੁੜਨ ਲਈ ਪ੍ਰੇਰਨਾ ਦਿੱਤੀ। ਆਪ ਜੀ ਦੇ ਸੇਵਾ ਵਿਚ ਜੁੱਟੇ ਰਹਿਣ ਦੇ ਦ੍ਰਿੜ੍ਹ ਸੰਕਲਪ ਅੱਗੇ ਉਹਨਾਂ ਦੀ ਕੋਈ ਪੇਸ਼ ਨਾ ਗਈ। ਉਹ ਹਾਰ ਕੇ ਸ੍ਰੀ ਗੁਰੂ ਅੰਗਦ ਸਾਹਿਬ ਨੂੰ ਜਾ ਕੇ ਤਾਹਨੇ-ਮਿਹਣੇ ਦੇਣ ਲੱਗੇ, ਪਰ ਸ੍ਰੀ ਅਮਰਦਾਸ ਜੀ ਨੇ ਜਾ ਕੇ ਗੁਰੂ ਪਾਤਸ਼ਾਹ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, "ਪਾਤਸ਼ਾਹ! ਇਹਨਾਂ ਲੋਕਾਂ ਨੂੰ ਸੇਵਾ ਦੀ ਸਾਰ ਨਹੀਂ, ਨਾ ਹੀ ਪਰਮਾਰਥ ਦਾ ਕੁੱਝ ਪਤਾ ਹੈ। ਇਹ ਹਉਮੈ ਹੰਕਾਰ ਵਿਚ ਸੜੇ ਬਲੇ ਹੋਏ ਹਨ, ਇਹਨਾਂ ਦੀਆਂ ਭੁੱਲਾਂ ਨਾ ਚਿਤਾਰਨੀਆਂ, ਇਹਨਾਂ ਨੂੰ ਬਖ਼ਸ਼ ਲੈਣਾ!!" ਵੱਸ ਨਾ ਚੱਲਦਾ ਦੇਖ ਕੇ ਉਹ ਵਾਪਸ ਪਿੰਡ ਮੁੜ ਗਏ।

ਸੇਵਾ ਕਰਦਿਆਂ ਸਾਲ ਗੁਜ਼ਰ ਗਿਆ। ਗੁਰੂ ਪਾਤਸ਼ਾਹ ਵੱਲੋਂ ਬਾਕੀ ਸੇਵਾਦਾਰਾਂ ਦੇ ਨਾਲ ਸ੍ਰੀ ਅਮਰਦਾਸ ਜੀ ਨੂੰ ਵੀ ਸਿਰੋਪਾਉ ਦੀ ਬਖ਼ਸ਼ਿਸ਼ ਹੋਈ। ਜਿਵੇਂ ਦੋ ਜਹਾਨਾਂ ਦੀ ਪਾਤਸ਼ਾਹੀ ਮਿਲ ਗਈ ਹੋਵੇ, ਦਿਲ ਵਿਚ ਸੋਚਣ ਲੱਗੇ :

"ਅਮਰਦਾਸ! ਤੂੰ ਕਿੰਨਾ ਵਡਭਾਗਾ ਏਂ, ਅਰਸ਼-ਕੁਰਸ਼ ਦੇ ਵਾਲੀ ਤੇਰੇ 'ਤੇ ਤਰੁੱਠ ਪਏ ਹਨ। ਤੇਰੇ ਕੋਲੋਂ ਕੀ ਹੋ ਸਕਦਾ ਏ, ਇਸ ਟੁੱਟੇ ਭੱਜੇ ਸਰੀਰ ਨਾਲ ? ਸਤਿਗੁਰੂ ਆਪ ਬਲ ਬਖ਼ਸ਼ਦੇ ਹਨ, ਪਰ ਕਿੱਡੇ ਗ਼ਰੀਬ-ਨਿਵਾਜ ਹਨ ਕਿ ਆਪਣੇ ਸੇਵਕਾਂ ਦੀ ਟੁੱਟੀ ਭੱਜੀ ਸੇਵਾ 'ਤੇ ਪ੍ਰਵਾਨਗੀ ਦੀ ਮੋਹਰ ਲਾ ਦਿੱਤੀ ਹੈ ਨੇ! ਧੰਨ ਹਨ ਪਾਤਸ਼ਾਹ ਜੀ।"

ਸ੍ਰੀ ਅਮਰਦਾਸ ਦੇ ਪੈਰ ਜ਼ਮੀਨ 'ਤੇ ਨਹੀਂ ਸੀ ਟਿਕਦੇ, ਉੱਡਦੇ ਫਿਰਦੇ। ਸੇਵਾ ਦਾ ਚਾਅ-ਉਮਾਹ ਦੂਣ ਸਵਾਇਆ ਹੋ ਗਿਆ। ਭਾਈ ਜੋਧ ਜੀ ਕੋਲ ਗਏ। ਲੰਗਰ ਵਾਸਤੇ ਪਾਣੀ ਢੋਣ ਅਤੇ ਹੋਰ ਸੇਵਾ ਕਰਨ ਤੋਂ ਛੁੱਟ ਗੁਰੂ ਮਹਾਰਾਜ ਜੀ ਨੂੰ ਇਸ਼ਨਾਨ ਕਰਾਉਣ, ਉਹਨਾਂ ਦੇ ਬਸਤਰ ਸਾਫ਼ ਕਰਨ ਦੀ ਸੇਵਾ ਦੀ ਜਾਚਨਾ ਕੀਤੀ। ਉਹ ਇਹਨਾਂ ਦੀ ਸੇਵਾ-ਭਾਵਨਾ ਤੋਂ ਬਹੁਤ ਪ੍ਰਭਾਵਿਤ ਸਨ। ਉਹਨਾਂ ਮਾਤਾ ਖੀਵੀ ਜੀ ਤੋਂ ਇਸ ਸੇਵਾ ਦੀ ਪ੍ਰਵਾਨਗੀ ਸ੍ਰੀ ਅਮਰਦਾਸ ਜੀ ਨੂੰ ਲੈ ਦਿੱਤੀ। ਸ੍ਰੀ ਅਮਰਦਾਸ ਜੀ ਨੇ ਸੇਵਾ ਵਿਚ ਜੁੱਟ ਕੇ ਹੁਣ ਦਿਨ ਰਾਤ ਇਕ ਕਰ ਦਿੱਤਾ। ਅੰਮ੍ਰਿਤ ਵੇਲੇ ਉੱਠਣਾ। ਬਿਆਸ ਦਰਿਆ ਤੋਂ ਜਲ ਦੀ ਗਾਗਰ ਭਰ ਕੇ ਲਿਆਉਣੀ, ਸਤਿਗੁਰਾਂ ਦਾ ਇਸ਼ਨਾਨ ਕਰਵਾਉਣਾ, ਬਸਤਰ ਸਾਫ਼ ਕਰ ਕੇ ਸਤਸੰਗਤ ਵਿਚ ਹਾਜ਼ਰੀ ਭਰਨ ਤੇ ਸਾਰਾ ਦਿਨ ਲੰਗਰ ਵਿਚ ਪਾਣੀ ਢੋਣ ਦੀ ਸੇਵਾ ਕਰਨੀ। ਜੇ ਉਧਰੋਂ ਵਿਹਲ ਮਿਲ ਜਾਣੀ ਤਾਂ ਲੰਗਰ ਲਈ ਲੱਕੜਾਂ ਢੋਣ, ਚੁਲ੍ਹ ਝੋਕਣ, ਜੂਠੇ ਭਾਂਡੇ ਮਾਂਜਣ ਆਦਿ ਦੀ ਸੇਵਾ ਵਿਚ ਜੁੱਟ ਜਾਣਾ। ਸਰੀਰ ਨਾਲ ਲੰਗਰ ਦੀ ਸੇਵਾ ਕਰਦੇ, ਮਨ ਅੱਠੇ ਪਹਿਰ ਨਾਮ ਸਿਮਰਨ ਵਿਚ ਜੁੜਿਆ ਰਹਿੰਦਾ। ਅੱਖਾਂ ਵਿਚ ਨਾਮ ਖ਼ੁਮਾਰੀ ਸਦਾ ਚੜ੍ਹੀ ਰਹਿੰਦੀ।

ਸੇਵਾ ਸਿਮਰਨ ਵਿਚ ਜੁੱਟੇ ਰਹਿਣ ਨਾਲ ਮਨ ਨਿਰਮਲ ਹੁੰਦਾ ਗਿਆ, ਸੁਰਤੀ ਨਾਮ ਵਿਚ ਅਰੂੜ੍ਹ ਹੁੰਦੀ ਗਈ।

ਬੜੀ ਬਿਖਮ ਕਾਰ ਹੈ ਬੁੱਢੀ ਉਮਰ ਵਿਚ ਸੇਵਾ ਕਰਨੀ, ਕਿਉਂਕਿ ਇਹ ਸੇਵਾ ਕਰਵਾਉਣ ਦਾ ਸਮਾਂ ਹੁੰਦਾ ਹੈ। ਪਰ ਆਪ ਜੀ ਦਾ ਵਿਸ਼ਵਾਸ ਸੀ ਕਿ ਜੇ ਸੁਰਤੀ ਸ਼ਬਦ ਵਿਚ ਵਿਝੀ ਰਵ੍ਹੇ ਤਾਂ ਇਹ ਬਲਵਾਨ ਹੋ ਜਾਂਦੀ ਹੈ। ਜਿਸ ਸਰੀਰ ਵਿਚ ਸੁਰਤੀ ਬਲਵਾਨ ਹੋਵੇ ਉਹ ਬੁੱਢਾ ਕਦੀ ਨਹੀਂ ਹੁੰਦਾ, ਕਿਉਂਕਿ

ਉਸ ਅੰਦਰ ਸਦਾ ਨਾਮ ਦਾ ਖੇੜਾ ਖਿੜਿਆ ਰਹਿੰਦਾ ਹੈ ਤੇ ਸਦਾ ਨਾਮ ਜਪਣ ਅਤੇ ਸੇਵਾ ਕਰਨ ਦਾ ਚਾਅ ਚੜ੍ਹਿਆ ਰਹਿੰਦਾ ਹੈ। ਬਲਵਾਨ ਸੁਰਤੀ ਦੀ ਤੁਫ਼ੈਲ ਕਦੀ ਆਲਸ ਭਾਰੂ ਨਹੀਂ ਹੋ ਸਕਦਾ।

62 ਸਾਲ ਦੀ ਉਮਰ ਵਿਚ ਆਪ ਜੀ ਨੇ ਸੇਵਾ ਆਰੰਭੀ ਅਤੇ ਪੂਰੇ 12 ਸਾਲ ਇਹ ਸੇਵਾ ਨਿਰੰਤਰ ਨਿਭਾਈ। ਕੋਈ ਨਾਗਾ ਨਹੀਂ ਪੈਣ ਦਿੱਤਾ। ਹੁਨਾਲ ਹੋਵੇ ਭਾਵੇਂ ਸਿਆਲ, ਮੀਂਹ ਹੋਵੇ ਜਾਂ ਹਨੇਰੀ, ਆਪ ਸੇਵਾ ਵਿਚ ਤੱਤਪਰ ਰਹੇ। ਸਿਵਾਏ ਇਸ ਗੱਲ ਦੇ ਕਿ ਬਾਕੀ ਸੇਵਾਦਾਰਾਂ ਦੇ ਨਾਲ ਆਪ ਜੀ ਨੂੰ ਵੀ ਗੁਰੂ ਪਾਤਸ਼ਾਹ ਵੱਲੋਂ ਸਾਲ ਦੇ ਸਾਲ ਸਿਰੋਪਾਓ ਦੀ ਬਖ਼ਸ਼ਿਸ਼ ਹੁੰਦੀ ਰਹੀ, ਹੋਰ ਵਿਸ਼ੇਸ਼ ਕਰਕੇ ਗੁਰੂ ਮਹਾਰਾਜ ਜੀ ਨੇ ਸ੍ਰੀ ਅਮਰਦਾਸ ਨਾਲ ਕੋਈ ਬਚਨ ਨਾ ਕੀਤਾ। ਸ੍ਰੀ ਅਮਰਦਾਸ ਜੀ ਅੰਤਰ-ਆਤਮੇ ਸ਼ਬਦ ਵਿਚ ਲੀਨ ਰਹਿੰਦੇ। ਅੱਠੇ ਪਹਿਰ ਸ਼ਬਦ ਸੁਰਤ ਦਾ ਪਰਚਾ ਪਾਈ ਰੱਖਦੇ ਤੇ ਉਹਨਾਂ ਨੂੰ ਇੰਜ ਪਰਤੀਤ ਹੁੰਦਾ ਕਿ ਇਹ ਬਖ਼ਸ਼ਿਸ਼ ਸਤਿਗੁਰਾਂ ਦੀ ਪ੍ਰਸੰਨਤਾ ਦੀ ਤੁਫ਼ੈਲ ਹੀ ਹੈ। ਦੂਸਰੇ ਪਾਸੇ ਗੁਰੂ ਪਾਤਸ਼ਾਹ ਵੀ ਸੇਵਕ ਦੇ ਮਾਨਸਿਕ ਵਿਗਾਸ ਨੂੰ ਅਨੁਭਵ ਕਰਦੇ ਸਨ ਅਤੇ ਚਾਹੁੰਦੇ ਸਨ ਕਿ ਇਸ ਵਿਚ ਨਿਤਪ੍ਰਤਿ ਵਾਧਾ ਹੋਵੇ।

ਜਿਉਂ ਜਿਉਂ ਸੇਵਾ ਸਿਮਰਨ ਵਿਚ ਲੱਗਿਆਂ ਸਮਾਂ ਲੰਘਦਾ ਗਿਆ, ਸੁਰਤੀ ਦਾ ਚੜ੍ਹਾਅ ਹੋਰ ਚੜ੍ਹਦਾ ਗਿਆ। ਸਿਮਰਨ ਹੁਣ ਸਿੱਲ ਅਲੂਣੀ ਚੱਟਣੀ ਨਾ ਰਿਹਾ, ਰਸ ਵਾਲਾ ਹੋ ਗਿਆ। ਅੰਤਰ-ਆਤਮੇ ਅੰਮ੍ਰਿਤ-ਝਰਨੇ ਝਰਨ ਲੱਗ ਪਏ। ਹੁਣ ਸੇਵਾ ਤੇ ਸਿਮਰਨ ਸਹਿਜ ਵਿਚ ਹੋਣ ਲੱਗੇ ਤੇ ਸੁਖਦਾਈ ਹੋ ਗਏ। ਚਿਹਰੇ 'ਤੇ ਨਾਮ ਦੀ ਲਾਲੀ ਦਗ ਦਗ ਜਗਮਗਾ ਉੱਠੀ। ਨਾਮ ਬਾਣੀ ਗੁਣਗੁਣਾਉਂਦੇ ਹੋਏ ਸੇਵਾ ਵਿਚ ਉੱਡਦੇ ਫਿਰਦੇ, ਮਾਨੋ ਸਰੀਰ ਨੂੰ ਖੰਭ ਲੱਗ ਗਏ ਹੋਣ। ਅੰਦਰੋਂ ਦੂਜੇ ਭਾਵ ਅਤੇ ਹਉਮੈ ਦਾ ਅਭਾਵ ਹੋ ਗਿਆ। ਸੰਕਲਪ ਵਿਕਲਪ ਮਿਟ ਗਏ। ਨਾਮ ਦਾ ਖੰਡਾ ਸੁਆਸ ਸੁਆਸ ਖੜਕਦਾ ਰਹਿੰਦਾ, ਪਰ ਏਨੀ ਉੱਚੀ ਆਤਮਿਕ ਅਵਸਥਾ ਹੁੰਦਿਆਂ ਹੋਇਆਂ ਸਦਾ ਨਿਮਰੀ-ਭੂਤ ਰਹਿੰਦੇ, ਆਪਾ ਮੂਲੋਂ ਹੀ ਨਾ ਜਣਾਉਂਦੇ। ਸਤਿਗੁਰੂ ਜੀ ਦੀ ਅਤੇ ਗੁਰਸਿੱਖਾਂ ਦੀ ਸੇਵਾ ਕਰ ਕੇ, ਉਹਨਾਂ ਦੀ ਪ੍ਰਸੰਨਤਾ ਪ੍ਰਾਪਤ ਕਰਨ ਦਾ ਚਾਉ ਚੜ੍ਹਿਆ ਰਹਿੰਦਾ ਤੇ ਸੇਵਾ ਕਰ ਕਰ ਰੱਜਣ ਵਿਚ ਨਾ ਆਉਂਦੇ। ਰਾਤ ਨੂੰ ਸਤਿਗੁਰੂ ਜੀ ਨੂੰ ਬਿਰਾਜਮਾਨ ਕਰ ਕੇ ਫਿਰ ਆਪਣੇ ਮੂੰਹ ਦੀ ਭਾਫ਼ ਨਾਲ ਉਹਨਾਂ ਦੇ ਚਰਨਾਂ ਦੇ ਅੰਗੂਠੇ ਦੇ ਜ਼ਖ਼ਮ ਨੂੰ, ਜੋ ਕਾਫ਼ੀ ਦੇਰ ਤੋਂ ਰਿਸਦਾ ਆ ਰਿਹਾ ਸੀ, ਟਕੋਰ ਕਰਦੇ ਰਹਿੰਦੇ ਤੇ ਕਈ ਵਾਰੀ ਮੂੰਹ ਨਾਲ ਪਾਕ

ਨੂੰ ਚੂਸ ਕੇ ਬਾਹਰ ਕੱਢਦੇ। ਗੁਰੂ ਪਾਤਸ਼ਾਹ ਦੀ ਅਤੇ ਗੁਰਸਿੱਖਾਂ ਦੀ ਸੇਵਾ ਕਰਦਿਆਂ ਉਹਨਾਂ ਨੂੰ ਇੰਜ ਪਰਤੀਤ ਹੁੰਦਾ, ਜਿਵੇਂ ਆਪਣੇ ਨਿੱਜੀ ਸਰੀਰ ਦੀ ਸੇਵਾ ਕਰ ਰਹੇ ਹੋਣ। ਵਿੱਥ ਤੇ ਵਿਖੇਵਾਂ ਅੰਦਰੋਂ ਨਿਕਲ ਗਿਆ।

## ਨਿਥਾਵੇ ਕਉ ਗੁਰਿ ਦੀਨੋ ਥਾਨੁ

ਸੇਵਾ ਤੇ ਸਿਮਰਨ ਸ੍ਰੀ ਅਮਰਦਾਸ ਜੀ ਦਾ ਜੀਵਨ-ਆਧਾਰ ਬਣ ਚੁੱਕੇ ਸਨ। ਪਹਿਰ ਰਾਤ ਰਹਿੰਦੀ ਘੜੀ ਤੋਂ ਪਹਿਲਾਂ ਆਪਣੇ ਆਪ ਹੀ ਜਾਗ ਉੱਘੜ ਜਾਂਦੀ। ਗੁਰੂ ਗੁਰੂ ਜਪਦੇ ਤੁਰਤ ਫੁਰਤ ਉੱਠ ਖਲੋਂਦੇ। ਗਾਗਰ, ਜੋ ਰਾਤ ਨੂੰ ਹੀ ਕੋਲ ਰੱਖ ਲਈ ਜਾਂਦੀ ਸੀ, ਸੰਭਾਲ ਕੇ ਦਰਿਆ ਦੀ ਰਾਹ ਪੈਂਦੇ।

ਇਕ ਦਿਨ ਭਾਵੀ ਪਰਮੇਸ਼ਰ ਦੀ ਅਜਿਹੀ ਹੋਈ ਕਿ ਮੀਂਹ ਝੱਖੜ ਚੱਲ ਰਿਹਾ ਸੀ। ਮੀਂਹ ਝੱਖੜ ਦਾ ਹਊਆ ਉਹਨਾਂ ਦੇ ਮਨ 'ਤੇ ਅਸਰ ਕਰ ਸਕਦਾ ਹੈ, ਜੋ ਦੁਚਿਤੀ ਵਿਚ ਫਸੇ ਹੋਣ। ਭਾਵ ਅਜਿਹੇ ਵਿਅਕਤੀ, ਜਿਨ੍ਹਾਂ ਨੇ ਜੀਵਨ ਦਾ ਕੋਈ ਨਿਸ਼ਾਨਾ ਨਾ ਮਿਥਿਆ ਹੋਵੇ ਤੇ ਕੋਈ ਉੱਚੀ ਲਗਨ ਨਾ ਹੋਵੇ। ਪਰ ਰਜ਼ਾਅ ਦੇ ਰਹੱਸ ਨੂੰ ਸਮਝਣ ਵਾਲੇ ਮਰਜੀਵੜੇ ਮਨੁੱਖਾਂ ਨੂੰ ਕੁਦਰਤ ਦੀਆਂ ਸਾਰੀਆਂ ਸ਼ਕਤੀਆਂ ਰਜ਼ਾਈ-ਪ੍ਰਭੂ ਦੀ ਰਜ਼ਾਅ ਵਿਚ ਧੁਰੋਂ ਸੌਂਪੀ ਕਾਰ ਕਰਦੀਆਂ ਜਾਪਦੀਆਂ ਹਨ :

**ਭੈ ਵਿਚਿ ਇੰਦ੍ਰ ਫਿਰੈ ਸਿਰ ਭਾਰਿ ॥**
**ਭੈ ਵਿਚਿ ਰਾਜਾ ਧਰਮ ਦੁਆਰੁ ॥**
**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥**
**ਕੋਹ ਕਰੋੜੀ ਚਲਤ ਨ ਅੰਤੁ ॥੪॥** *(ਆਸਾ ਕੀ ਵਾਰ ਮ: ੧, ਪੰਨਾ 464)*

**ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥**
**ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ ॥**
*(ਸੂਹੀ ਮ: ੪, ਪੰਨਾ 757)*

ਇਹ ਬੱਦਲ ਤੇ ਝੱਖੜ ਹੁਕਮੀ ਬੰਦਿਆਂ ਦੀ ਨਿਤ-ਕਿਰਿਆ ਵਿਚ ਵਿਘਨਕਾਰੀ ਨਹੀਂ ਹੁੰਦੇ, ਸਗੋਂ ਉਹਨਾਂ ਨੂੰ ਜੀਵਨ ਕਾਰ ਵਿਚ ਤੱਤਪਰ ਰਹਿਣ ਲਈ ਉਤਸ਼ਾਹਤ ਕਰਦੇ ਹਨ। ਉਹਨਾਂ ਨੂੰ ਅਜਿਹੇ ਬਿਖਮ ਸਮਿਆਂ ਤੇ ਨੇਮ

ਨਿਬਾਹੁਣ ਦਾ ਚਾਅ ਚੜ੍ਹਦਾ ਹੈ। ਸ੍ਰੀ ਅਮਰਦਾਸ ਜੀ ਕਈ ਅਜਿਹੇ ਝੱਖੜ ਪਹਿਲਾਂ ਝਾਗ ਚੁੱਕੇ ਸਨ। ਉਹਨਾਂ ਦਾ ਚਿੱਤ ਪਰਬਤ ਵਰਗਾ ਅਡੋਲ ਸੀ। ਗਾਗਰ ਲੈ ਕੇ ਚੱਲ ਪਏ। ਗਾਗਰ ਭਰ ਕੇ ਮੁੜਦੇ ਹੋਏ ਗੁਰਬਾਣੀ ਗਾਉਂਦੇ ਮਸਤ ਚਾਲ ਚੱਲਦੇ ਆ ਰਹੇ ਸਨ ਕਿ ਚਿੱਕੜ ਖੋਭੇ ਦੇ ਕਾਰਨ ਰਸਤੇ ਤੋਂ ਜ਼ਰਾ ਲਾਂਭੇ ਹੋ ਗਏ ਤੇ ਕਾਸੇ ਨਾਲ ਠੇਡਾ ਖਾ ਕੇ ਟੋਏ ਜਿਹੇ ਵਿਚ ਡਿੱਗ ਪਏ। ਡਿੱਗਦਿਆਂ ਡਿੱਗਦਿਆਂ ਸਰੀਰ ਨੂੰ ਸੱਟ ਲੱਗਣ ਦੀ ਪਰਵਾਹ ਨਾ ਕੀਤੀ, ਪਰ ਗਾਗਰ ਨੂੰ ਪੱਕੀ ਤਰ੍ਹਾਂ ਹੱਥ ਪਾਈ ਰੱਖਿਆ, ਤਾਂ ਜੋ ਕਿਧਰੇ ਪਾਣੀ ਨਾ ਡੁਲ੍ਹ ਜਾਵੇ। ਬਿਜਲੀ ਦੀ ਲਿਸ਼ਕ ਵਿਚ ਪਤਾ ਲੱਗਾ ਕਿ ਆਪ ਜੁਲਾਹੇ ਦੀ ਖੱਡੀ ਵਿਚ ਡਿੱਗੇ ਪਏ ਹਨ।

ਆਪ ਦੇ ਡਿੱਗਣ ਨਾਲ ਕਾਫ਼ੀ ਖੜਾਕ ਹੋਇਆ, ਜਿਸ ਕਾਰਨ ਜੁਲਾਹੇ ਦੀ ਜਾਗ ਉੱਘੜ ਗਈ ਤੇ ਉਸ ਨੇ ਉੱਚੀ ਹਾਕ ਦਿੱਤੀ, "ਕਿਹੜਾ ਹੈ ਬਾਹਰ ਐਸ ਵੇਲੇ ?" ਲਾਗੇ ਸੁੱਤੀ ਜੁਲਾਹੀ ਮਲਕੜੇ ਹੀ ਬੋਲ ਉੱਠੀ, "ਹੋਰ ਏਸ ਵੇਲੇ ਕਿਸ ਨੇ ਹੋਣਾ ਏਂ ? ਹੋਏਗਾ ਅਮਰੂ ਨਿਥਾਵਾਂ, ਜੀਹਨੂੰ ਘਰ ਬਾਹਰ ਕੋਈ ਨਹੀਂ ਝੱਲਦਾ; ਬੁੱਢੇ ਵਾਰੇ ਐਵੇਂ ਭਟਕਦਾ ਫਿਰਦਾ ਏ।" ਗਾਗਰ ਸੰਭਾਲ ਕੇ ਉੱਠਦਿਆਂ ਆਪ ਜੀ ਨੇ ਜੁਲਾਹੀ ਦੇ ਬੋਲ ਸੁਣੇ ਤੇ ਸਹਿਜ ਸੁਭਾਏ ਹੀ ਬਚਨ ਕੀਤਾ, "ਕਿਉਂ ਕਮਲੀ ਹੋ ਗਈ ਏਂ ? ਅਮਰੂ ਨਿਥਾਵਾਂ ਕਿਵੇਂ ਹੈ ? ਅਮਰੂ ਨੂੰ ਵੱਡੇ ਭਾਗਾਂ ਨਾਲ ਦੋ ਜਹਾਨ ਦੇ ਵਾਲੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਵਨ ਚਰਨ-ਕਮਲਾਂ ਵਿਚ ਥਾਂ ਮਿਲੀ ਹੋਈ ਹੈ।"

ਏਨਾ ਆਖ ਕੇ ਆਪ ਚੱਲ ਪਏ, ਜਾ ਇਸ਼ਨਾਨ ਕਰਵਾਇਆ, ਬਸਤਰ ਸਾਫ਼ ਕੀਤੇ ਅਤੇ ਨਿੱਤ ਕਰਮ ਅਨੁਸਾਰ ਸਤਸੰਗ ਵਿਚ ਜਾ ਜੁੜੇ।

ਦੀਵਾਨ ਦੀ ਸਮਾਪਤੀ ਹੋਈ ਤਾਂ ਜੁਲਾਹਾ ਆਪਣੀ ਘਰ ਵਾਲੀ ਨੂੰ ਲੈ ਕੇ ਆਣ ਹਾਜ਼ਰ ਹੋਇਆ। ਬੇਨਤੀ ਕੀਤੀ, "ਪਾਤਸ਼ਾਹ ! ਮੇਰੀ ਘਰ ਵਾਲੀ ਕੋਲੋਂ ਅਵੱਗਿਆ ਹੋ ਗਈ ਹੈ। ਆਪ ਜੀ ਦੀ ਅਤੇ ਆਪ ਜੀ ਦੇ ਸੱਚੇ ਸੇਵਕ ਭਾਈ ਅਮਰਦਾਸ ਦੀ ਸ਼ਾਨ ਵਿਚ ਕਬੋਲ ਬੋਲੇ ਗਏ ਹਨ।" ਸਵੇਰ ਦੀ ਵਰਤੀ ਸਾਰੀ ਵਾਰਤਾ ਆਖ ਸੁਣਾਈ ਤੇ ਰੋਂਦਿਆਂ ਹੋਇਆਂ ਕਿਹਾ ਕਿ ਬਾਬਾ ਅਮਰਦਾਸ ਦੇ ਉਸ ਨੂੰ ਕਮਲੀ ਆਖਣ ਦੀ ਦੇਰ ਸੀ ਕਿ ਉਹ ਕਮਲੀ ਹੋ ਗਈ। ਉਸ ਵੇਲੇ ਦੀ ਊਲ ਜਲੂਲ ਬੋਲੀ ਜਾਂਦੀ ਹੈ, ਉਸ ਨੂੰ ਸਰਾਪ ਲੱਗ ਗਿਆ ਹੈ। ਉਸ ਨੂੰ ਬਖ਼ਸ਼ ਲਵੋ ਤੇ ਮਿਹਰ ਦੀ ਨਜ਼ਰ ਕਰ ਕੇ ਠੀਕ ਕਰੋ।

ਸਤਿਗੁਰਾਂ ਨੇ ਸ੍ਰੀ ਅਮਰਦਾਸ ਜੀ ਨੂੰ ਬੁਲਾਇਆ ਤੇ ਸਾਰੀ ਵਿੱਥਿਆ ਪੁੱਛੀ। ਸ੍ਰੀ ਅਮਰਦਾਸ ਜੀ ਨੇ ਬੜੀ ਅਧੀਨਗੀ ਵਿਚ ਬੇਨਤੀ ਕੀਤੀ, "ਪਾਤਸ਼ਾਹ! ਮੈਂ ਸਰਾਪ ਤਾਂ ਕੋਈ ਨਹੀਂ ਦਿੱਤਾ। ਇਸ ਦੇ ਬੋਲ ਸੁਣ ਕੇ ਮੈਨੂੰ ਇਸ ਦੀ ਕਮਲੀ ਗੱਲ 'ਤੇ ਕਿਆਸ ਆਇਆ ਕਿ ਏਥੇ ਨਿਕਟ ਵੱਸਦੀ ਇਸ ਬਪੁੜੀ ਨੂੰ ਗੁਰੂ-ਦਰਬਾਰ ਦੀ ਵਡਿਆਈ ਦੀ ਮੂਲੋਂ ਕਦਰ ਨਹੀਂ। ਇਸ ਪਾਵਨ ਦਰਬਾਰ ਵਿਚ ਹਾਜ਼ਰ ਹੋਣ ਤੋਂ ਪਹਿਲਾਂ ਅਮਰੂ ਜ਼ਰੂਰ ਨਿਥਾਵਾਂ ਸੀ, ਪਰ ਹੁਣ ਜਦੋਂ ਆਪ ਜੀ ਦੀ ਮਿਹਰ ਸਦਕਾ ਗੁਰੂ-ਦਰਬਾਰ ਵਿਚ ਥਾਂ ਮਿਲੀ ਹੈ, ਆਪ ਜੀ ਦੇ ਚਰਨ-ਕਮਲਾਂ ਦਾ ਆਸਰਾ ਮਿਲਿਆ ਹੈ, ਤਾਂ ਅਮਰੂ ਨਿਥਾਵਾਂ ਕਿਵੇਂ ਰਹਿ ਗਿਆ? ਅਮਰੂ ਨੂੰ ਆਪ ਜੀ ਦੇ ਦਰਬਾਰ ਦੀ ਹਾਜ਼ਰੀ ਮਿਲਣੀ ਦੀਨ ਦੁਨੀਆ ਦੀ ਪਾਤਸ਼ਾਹੀ ਮਿਲਣ ਤੁਲ ਹੈ ਅਤੇ ਆਪ ਜੀ ਦਾ ਦਰਬਾਰ ਅਚੱਲ ਤੇ ਅਟੱਲ ਅਸਥਾਨ ਹੈ। ਆਪ ਜੀ ਮਿਹਰ ਕਰੋ। ਆਪਣੀ ਵਡਿਆਈ ਵਿਚ ਇਸ ਬਪੁੜੀ ਦੀ ਅਵੱਗਿਆ ਬਖ਼ਸ਼ੋ ਅਤੇ ਨਾਲ ਹੀ ਆਪਣੇ ਦਰ-ਘਰ ਦੀ ਸੋਝੀ ਬਖ਼ਸ਼ੋ।"

ਅੰਤਰਜਾਮੀ ਸਤਿਗੁਰੂ ਜਾਣਦੇ ਸਨ ਕਿ ਸ੍ਰੀ ਅਮਰਦਾਸ ਜੀ ਦੇ ਸਹਿਜ ਸੁਭਾ ਕਹੇ ਬਚਨ ਸਿੱਧ ਹੋ ਗਏ ਹਨ, ਕਿਉਂਕਿ ਉਨ੍ਹਾਂ ਨੇ ਆਪਣਾ ਆਪਾ ਪਰਮ-ਆਪੇ ਵਿਚ ਲੀਨ ਕਰ ਦਿੱਤਾ ਹੋਇਆ ਹੈ। ਆਪ ਜੀ ਨੇ ਜੁਲਾਹੀ 'ਤੇ ਮਿਹਰ ਦੀ ਨਜ਼ਰ ਕੀਤੀ, ਉਹ ਨੌਂ-ਬਰ-ਨੌਂ ਹੋ ਗਈ। ਸ੍ਰੀ ਅਮਰਦਾਸ ਜੀ ਦੀ ਦਾਸਤ ਭਾਵਨਾ 'ਤੇ ਤਰੁੱਠ ਕੇ ਆਪ ਜੀ ਨੂੰ ਵਰ ਬਖ਼ਸ਼ੇ:

ਅਮਰਦਾਸ ਨਿਮਾਣਿਆਂ ਦਾ ਮਾਣ!
ਅਮਰਦਾਸ ਨਿਤਾਣਿਆਂ ਦਾ ਤਾਣ!
ਅਮਰਦਾਸ ਨਿਥਾਵਿਆਂ ਦਾ ਥਾਂਵ!
ਅਮਰਦਾਸ ਨਿਓਟਿਆਂ ਦੀ ਓਟ!
ਅਮਰਦਾਸ ਨਿਆਸਰਿਆਂ ਦਾ ਆਸਰਾ!
ਅਮਰਦਾਸ ਨਿਧਿਰਿਆਂ ਦੀ ਧਿਰ!

ਅਤੇ ਬਚਨ ਕੀਤਾ, "ਪੁਰਖਾ! ਤੇਰੀ ਘਾਲ ਥਾਂਇ ਪਈ! ਤੂੰ ਪਰਵਾਣ ਹੋਇਓਂ!! ਤੇਰੀ ਸਿੱਖੀ ਧੰਨ!!!"

ਸ੍ਰੀ ਅਮਰਦਾਸ ਜੀ ਆਪ ਜੀ ਦੇ ਚਰਨਾਂ ਨਾਲ ਲਿਪਟ ਗਏ। ਮੂੰਹੋਂ ਉੱਚੀ ਉੱਚੀ ਬੋਲ ਉੱਠੇ:

**ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ ॥**
**ਤੁਝ ਹੀ ਮਨ ਰਾਤੇ ਅਹਿਨਿਸਿ ਪਰਭਾਤੇ ਹਰਿ ਰਸਨਾ ਜਪਿ ਮਨ ਰੇ ॥੨॥੫॥**

*(ਸੋਰਠਿ ਮ: ੧, ਪੰਨਾ 597)*

# ਗੁਰੂ ਕਾ ਲੰਗਰ

ਗੁਰੂ ਅੰਗਦ ਦੇਵ ਜੀ ਨੇ ਜਗਿਆਸੂਆਂ ਦੇ ਮਨ ਦੀ ਤ੍ਰਿਪਤੀ ਹਿਤ ਗੁਰ-ਸ਼ਬਦ ਦਾ ਲੰਗਰ ਲਾਇਆ ਹੋਇਆ ਸੀ। ਜਿਹੜੇ ਵਡਭਾਗੇ ਮਨੁੱਖ ਸਤਿਗੁਰਾਂ ਦੀ ਸ਼ਰਨ ਵਿਚ ਹਾਜ਼ਰ ਹੁੰਦੇ, ਗੁਰ-ਦੀਖਿਆ ਪ੍ਰਾਪਤ ਕਰ ਕੇ ਜੀ ਉੱਠਦੇ। ਖਡੂਰ ਵਿਚ ਸਤਸੰਗੀ ਗੁਰਸਿੱਖਾਂ ਦੀ ਗਹਿਮਾ-ਗਹਿਮ ਲੱਗੀ ਰਹਿੰਦੀ।

ਬਾਹਰੋਂ ਆਏ, ਗੁਰੂ ਦੇ ਸਿੱਖ-ਪੁੱਤਰਾਂ ਦੀ ਸਾਰ-ਸੰਭਾਲ ਲਈ ਗੁਰੂ ਕੇ ਮਹਿਲ ਮਾਤਾ ਖੀਵੀ ਜੀ ਨੇ ਅੰਨ ਧਨ ਦਾ ਲੰਗਰ ਲਾਇਆ ਹੋਇਆ ਸੀ। ਗੁਰੂ-ਦਰ ਦੇ ਢਾਢੀ ਸ੍ਰੀ ਬਲਵੰਡ ਜੀ ਆਪਣੀ ਰਚੀ ਵਾਰ ਵਿਚ ਇਸ ਦੀ ਸਾਖ ਭਰਦੇ ਹਨ :

**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥੩॥**

*(ਪੰਨਾ 967)*

ਸ੍ਰੀ ਮਾਤਾ ਖੀਵੀ ਜੀ ਬਹੁਤਾ ਸਮਾਂ ਲੰਗਰ ਵਿਚ ਹੀ ਬਤੀਤ ਕਰਦੇ ਤੇ ਆਪਣੀ ਪਦਵੀ ਦਾ ਮਾਣ ਛੱਡ ਕੇ ਆਪ ਹੱਥੀਂ ਸੇਵਾ ਕਰਦੇ। ਆਪ ਵੱਲੋਂ ਅੰਨ ਪਕਾਣ ਵਿਚ, ਝੂਠੇ ਭਾਂਡੇ ਮਾਂਜਣ ਵਿਚ, ਚੁਲ੍ਹ ਝੋਕਣ ਵਿਚ, ਤੱਪੜ ਵਿਛਾਉਣ ਵਿਚ ਸੇਵਾ ਕੀਤੀ ਜਾਣ ਨਾਲ ਬਾਕੀ ਸੇਵਾਦਾਰਾਂ ਨੂੰ ਉਤਸ਼ਾਹ ਮਿਲਦਾ।

ਹਰੇਕ ਸੇਵਾਦਾਰ ਨੂੰ ਸੇਵਾ ਦਾ ਚਾਅ ਚੜ੍ਹਿਆ ਰਹਿੰਦਾ। ਲੰਗਰ ਦਿਨ ਰਾਤ ਚਾਲੂ ਰਹਿੰਦਾ ਸੀ। ਸਿਫ਼ਤ ਇਹ ਕਿ ਲੰਗਰ ਦੇ ਸਾਰੇ ਸੇਵਾਦਾਰ ਜਿਥੇ ਸੇਵਾ ਦੇ ਪੁੰਜ ਸਨ, ਉਥੇ ਬਾਣੀ ਦੇ ਰਸੀਏ ਵੀ ਸਨ। ਪ੍ਰੇਮ ਨਾਲ ਬਾਣੀ ਪੜ੍ਹਦਿਆਂ, ਗੁਰੂ ਗੁਰੂ ਜਪਦਿਆਂ ਲੰਗਰ ਸਜਾਇਆ ਤੇ ਵਰਤਾਇਆ ਜਾਂਦਾ ਸੀ। ਇਸ ਤਰ੍ਹਾਂ ਨਾਮ-ਬਾਣੀ ਦੀ ਪਾਰਸ-ਛੁਹ ਨਾਲ ਲੰਗਰ ਦਾ ਪਕਵਾਨ ਅੰਮ੍ਰਿਤ ਹੋ ਨਿਬੜਦਾ, ਪਰਸ਼ਾਦ ਬਣ ਜਾਂਦਾ। ਜਿਹੜਾ ਮਨੁੱਖ ਲੰਗਰ 'ਚੋਂ

ਪਰਸ਼ਾਦ ਛਕਦਾ, ਉਸ ਦੇ ਅੰਦਰ ਅਗੰਮੀ-ਰਸ ਦੀ ਝਰਨਾਹਟ ਛਿੜ ਜਾਂਦੀ। ਤਨ ਤੇ ਮਨ ਦੋਹਾਂ ਦੀ ਤ੍ਰਿਪਤੀ ਹੋ ਜਾਂਦੀ। ਸਾਰੇ ਦਿਲੋਂ ਅਨੁਭਵ ਕਰਦੇ ਸਨ ਕਿ ਗੁਰੂ ਕੇ ਲੰਗਰ ਵਿਚ ਕੋਈ ਅਲੌਕਿਕ ਸਵਾਦ ਏ।

ਗੁਰੂ ਕੇ ਲੰਗਰ ਦੀ ਆਰੰਭ-ਕਾਲ ਤੋਂ ਇਹੀ ਮਰਯਾਦਾ ਰਹੀ ਹੈ ਕਿ ਲੰਗਰ ਸਜਾਣ ਦੀ ਸੇਵਾ ਗੁਰ-ਦੀਖਿਅਤ ਹੋਏ ਵਿਅਕਤੀਆਂ ਨੂੰ ਹੀ ਦਿੱਤੀ ਜਾਂਦੀ, ਜੋ ਨਾਮ-ਬਾਣੀ ਦਾ ਉਚਾਰਣ ਕਰਦਿਆਂ ਲੰਗਰ ਸਜਾਂਦੇ ਤੇ ਇਹ ਪਾਰਸ-ਰਸਾਇਣੀ ਗੁਰਬਾਣੀ ਦੀ ਕਲਾ ਲੰਗਰ ਦੇ ਪਕਵਾਨ-ਪਦਾਰਥਾਂ ਵਿਚ ਪਰਵੇਸ਼ ਹੋ ਕੇ ਇਹਨਾਂ ਨੂੰ ਅੰਮ੍ਰਿਤ ਕਰ ਦੇਂਦੀ। ਇਹੋ ਵਿਸ਼ੇਸ਼ਤਾ ਤੇ ਵਿਲੱਖਣਤਾ ਹੈ, ਗੁਰੂ ਕੇ ਲੰਗਰ ਦੀ।

ਬੜੇ ਹੀ ਦੁਖ ਦੀ ਗੱਲ ਹੈ ਕਿ ਗੁਰੂ ਕੇ ਲੰਗਰ ਸਜਾਣ ਅਤੇ ਵਰਤਾਣ ਦੀ ਮਰਯਾਦਾ ਅੱਜ-ਕੱਲ੍ਹ ਵਿਗੜ ਚੁੱਕੀ ਹੈ। ਲੰਗਰ ਗੱਪਾਂ ਮਾਰਦਿਆਂ ਸਜਾਇਆ ਜਾਂਦਾ ਹੈ। ਲੰਗਰ ਸਜਾਣ ਅਥਵਾ ਵਰਤਾਣ ਵਿਚ ਖੁੱਲ੍ਹੀ ਖੇਡ ਵਰਤਾਈ ਜਾਂਦੀ ਹੈ। ਕਈ ਨਿਗੁਰੇ ਤੇ ਕਈ ਪਤਿਤ ਪ੍ਰਾਣੀ ਵੀ ਲੰਗਰ ਸਜਾਣ ਅਤੇ ਵਰਤਾਣ ਵਿਚ ਬਿਨਾਂ ਝਿਜਕ ਹਿੱਸਾ ਲੈਂਦੇ ਦੇਖੇ ਜਾਂਦੇ ਹਨ।

ਗੁਰੂ ਕੇ ਲੰਗਰ ਵਿੱਚੋਂ ਛਕਣ ਦਾ ਹਰ ਪ੍ਰਾਣੀ ਮਾਤਰ ਨੂੰ ਬਗ਼ੈਰ ਜਾਤ-ਪਾਤ, ਨਸਲ ਆਦਿ ਦੇ ਵਿਤਕਰੇ ਦੇ ਹੱਕ ਹੈ, ਪਰ ਲੰਗਰ ਸਜਾਣ ਅਥਵਾ ਵਰਤਾਣ ਆਦਿ ਦਾ ਹੱਕ ਕੇਵਲ ਗੁਰ-ਦੀਖਿਅਤ ਹੋਏ ਗੁਰਮੁਖਾਂ, ਤਿਆਰ-ਬਰ-ਤਿਆਰ ਗੁਰਸਿੱਖਾਂ ਨੂੰ ਹੀ ਹੈ। ਇਸ ਸੇਵਾ ਵਿਚ ਨਿਗੁਰਿਆਂ ਨਿਗੁਸਾਇਆਂ ਨੂੰ ਕੋਈ ਥਾਂ ਨਹੀਂ, ਜਿਨ੍ਹਾਂ ਬਾਰੇ ਗੁਰਬਾਣੀ ਦਾ ਨਿਰਣਾ ਹੈ:

**ਗੁਰ ਮੰਤ੍ਰ ਹੀਣਸ੍ਹ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥੩੩॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1356)*

ਕਈ ਲਿਖਾਰੀਆਂ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਲੰਗਰ ਵਿਚ ਮਾਸ ਪਕਾਏ ਤੇ ਵਰਤਾਏ ਜਾਣ ਬਾਰੇ ਲਿਖਿਆ ਹੈ। ਇਹ ਗੱਲ ਸਿਧਾਂਤ ਅਤੇ ਇਤਿਹਾਸ ਦੋਹਾਂ ਦੀ ਕਸਵੱਟੀ 'ਤੇ ਪੂਰੀ ਨਹੀਂ ਉਤਰਦੀ।

**ਇਤਿਹਾਸਕ ਪੱਖ**—ਇਤਿਹਾਸ ਦੇ ਪੱਖੋਂ ਸਭ ਤੋਂ ਭਰੋਸੇਯੋਗ ਲਿਖਤ ਉਸ ਲਿਖਾਰੀ ਦੀ ਸਮਝੀ ਗਈ ਹੈ ਜੋ ਘਟਨਾ ਦੇ ਨਾਇਕ ਦਾ ਸਮਕਾਲੀ ਹੋਵੇ, ਪਰ

ਜੇ ਕੋਈ ਲਿਖਾਰੀ ਘਟਨਾ ਦੇ ਨਾਇਕ ਦਾ ਨਿਕਟ-ਵਰਤੀ ਹੋਵੇ ਤਾਂ ਉਸ ਦੀ ਲਿਖਤ ਦੀ ਸੱਚਾਈ ਤੋਂ ਮੁਕਰਿਆ ਨਹੀਂ ਜਾ ਸਕਦਾ।

ਭਾਈ ਸੱਤਾ ਜੀ ਅਤੇ ਬਲਵੰਡ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਹਜ਼ੂਰੀ ਰਬਾਬੀ ਕੀਰਤਨੀਏ ਸਨ, ਜਿਨ੍ਹਾਂ ਦੀ ਬਾਣੀ ਪਰਵਾਨ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੀ ਗਈ। ਆਪ ਜੀ ਨੇ ਜੋ ਕੁੱਝ ਗੁਰੂ ਪਾਤਸ਼ਾਹ ਜੀ ਦੇ ਲੰਗਰ ਵਿਚ ਬਣਦਾ ਤੇ ਵਰਤਦਾ ਅੱਖੀਂ ਡਿੱਠਾ, ਉਸ ਦਾ ਵੇਰਵਾ ਆਪਣੀ ਰਚੀ ਵਾਰ ਵਿਚ ਦਿੱਤਾ, ਜੋ ਇਸ ਪ੍ਰਕਾਰ ਹੈ:

(1) **ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ ॥੨॥**

*(ਰਾਮਕਲੀ ਕੀ ਵਾਰ, ਪੰਨਾ 967)*

(2) **ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥੩॥**

*(ਰਾਮਕਲੀ ਕੀ ਵਾਰ, ਪੰਨਾ 967)*

(3) **ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥੬॥**

*(ਰਾਮਕਲੀ ਕੀ ਵਾਰ, ਪੰਨਾ 968)*

**ਸਿਧਾਂਤਕ ਪੱਖ**—ਜਿਥੋਂ ਤਕ ਸਿਧਾਂਤ ਦਾ ਸੰਬੰਧ ਹੈ 'ਜੀਅ ਦਇਆ' ਗੁਰਮਤਿ ਦਾ ਪਰਵਾਨ ਸਿਧਾਂਤ ਹੈ। ਗੁਰ-ਫ਼ੁਰਮਾਨ ਹੈ:

**ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥੧੨॥੧॥**

*(ਬਾਰਹਮਾਹਾ ਮਾਂਝ ਮ: ੫, ਪੰਨਾ 136)*

ਖਾਣ ਲਈ ਜੀਵਾਂ ਦੀ ਹੱਤਿਆ ਕਰਨੀ ਸਿੱਖ ਧਰਮ ਦੇ ਬੁਨਿਆਦੀ ਸਿਧਾਂਤ ਦੇ ਵਿਰੁੱਧ ਹੈ। ਇਹ ਬੜਾ ਦੀਰਘ ਤੇ ਵਿਸ਼ਾਲ ਵਿਸ਼ਾ ਹੈ। ਇਥੇ ਕੇਵਲ ਟੂਕ ਮਾਤਰ ਉਦਾਹਰਣਾਂ ਗੁਰਬਾਣੀ ਵਿੱਚੋਂ ਦਿੱਤੀਆਂ ਜਾਂਦੀਆਂ ਹਨ:

(1) **ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥**
**ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥੪॥੧॥**

*(ਮਾਰੂ ਕਬੀਰ, ਪੰਨਾ 1103)*

(2) **ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥**
**ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥੨੩੩॥**

*(ਸਲੋਕ ਕਬੀਰ ਜੀ, ਪੰਨਾ 1377)*

(3) **ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥**
**ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥੧॥ (੩॥੭॥੨੯)**

*(ਆਸਾ ਕਬੀਰ ਜੀ, ਪੰਨਾ 483)*

ਗੁਰਬਾਣੀ ਦੇ ਉਪਰੋਕਤ ਪ੍ਰਮਾਣਾਂ ਦਾ ਸਾਰੰਸ਼ ਇਹ ਹੈ ਕਿ ਸੁਆਦ ਹਿਤ ਜੀਵਾਂ ਨੂੰ ਸੰਘਾਰਣਾ ਝਖ ਮਾਰਨ ਦੇ ਤੁਲ ਹੈ, ਕਸਾਈਪੁਣਾ ਹੈ, ਅਧਰਮ ਹੈ। ਇਸ ਨਿੰਦਤ ਕਿਰਿਆ ਕਾਰਨ ਮਨੁੱਖ ਦੇ ਕੀਤੇ ਕਮਾਏ ਸਾਰੇ ਕਰਮ ਧਰਮ ਨਿਸਫਲ ਜਾਂਦੇ ਹਨ।

ਹੰਸ ਤੇ ਬਗਲਾ ਦੋਵੇਂ ਚਿੱਟੇ ਰੰਗ ਦੇ ਸ਼ਕਲ ਸੂਰਤ ਤੋਂ ਰਲਦੇ ਮਿਲਦੇ ਪੰਛੀ ਹਨ।

ਹੰਸ ਉੱਤਮ ਹੈ।

ਕਿਉਂ ?

ਹੰਸ ਦੀ ਖ਼ੁਰਾਕ ਉੱਤਮ ਹੈ। (ਹੀਰੇ ਮੋਤੀ)

**ਮਾਨ ਸਰੋਵਰ ਹੰਸਲਾ ਖਾਇ ਮਾਣਕ ਮੋਤੀ ॥੬॥ (੨੭)**

*(ਵਾਰਾਂ ਭਾਈ ਗੁਰਦਾਸ ਜੀ)*

ਬਗਲਾ ਨੀਚ ਹੈ।

ਕਿਉਂ ?

ਬਗਲੇ ਦੀ ਖ਼ੁਰਾਕ ਨੀਚ ਹੈ। (ਡੱਡਾਂ, ਕਰੰਗ, ਬਿਖੂ)

**ਬਗੁਲਾ ਕਾਗ ਨੀਚ ਕੀ ਸੰਗਤਿ,**
**ਜਾਇ ਕਰੰਗ ਬਿਖੂ ਮੁਖਿ ਲਾਈਐ ॥੪॥੪॥** *(ਰਾਮਕਲੀ ਮ: 4, ਪੰਨਾ 881)*

ਜੇ "ਕਰੰਗ ਬਿਖੂ" ਖਾਣ ਵਾਲਾ ਪੰਛੀ ਨੀਚ ਹੈ ਤਾਂ "ਕਰੰਗ ਬਿਖੂ" ਖਾਣ ਵਾਲਾ ਮਨੁੱਖ ਕਿਵੇਂ ਉੱਤਮ ਹੋ ਸਕਦਾ ਹੈ ? ਕੋਈ ਨਾਮ-ਬਾਣੀ ਦਾ ਰਸੀਆ ਗੁਰੂ ਕਾ ਸਿੱਖ, ਕਿਵੇਂ "ਕਰੰਗ ਬਿਖੂ" ਖਾ ਕੇ ਅਧੋਗਤੀ ਨੂੰ ਪ੍ਰਾਪਤ ਹੋਣਾ ਕਬੂਲ ਕਰ ਸਕਦਾ ਹੈ ?

ਕਿੱਡੇ ਹਨੇਰ ਦੀ ਗੱਲ ਹੈ ਕਿ ਗੁਰੂ ਘਰ ਦੇ ਵਿਰੋਧੀ ਜਾਂ ਕਿਸੇ ਮਾਸ ਦੇ ਚਸਕੋਰੇ ਲਿਖਾਰੀ ਨੇ ਗੁਰੂ ਕੇ ਲੰਗਰ ਵਿਚ ਮਾਸ ਬਣਾਏ ਜਾਣ ਤੇ ਵਰਤਾਏ ਜਾਣ ਦਾ ਕੁਫ਼ਰ ਤੋਲ ਮਾਰਿਆ ਹੈ ਤੇ ਮਗਰੋਂ ਹੋਰ ਕੁਝ ਲਿਖਾਰੀਆਂ ਨੇ ਇਸ ਨੂੰ ਗੁਰਬਾਣੀ ਦੇ ਸਿਧਾਂਤ ਦੀ ਕਸਵੱਟੀ 'ਤੇ ਪਰਖਣ ਦੀ ਬਜਾਏ ਐਵੇਂ ਮੱਖੀ

'ਤੇ ਮੱਖੀ ਮਾਰੀ ਹੋਈ ਹੈ। ਕਈਆਂ ਨੇ ਮਾਸ ਵਰਗੀ ਨਿੰਦਤ ਵਸਤੂ ਨੂੰ 'ਮਹਾਂ ਪ੍ਰਸ਼ਾਦ' ਦੀ ਸੰਗਿਆ ਦੇ ਕੇ ਇਸ ਕੁਰੀਤੀ ਨੂੰ ਸਿੱਖ ਧਰਮ ਵਿਚ ਪ੍ਰਚਲਤ ਕਰਨ ਦੀ ਕੁਟਲ ਚਾਲ ਖੇਡੀ ਹੈ, ਜਿਵੇਂ ਕਈ ਭੰਗੜ ਪੁਰਸ਼ਾਂ ਨੇ ਭੰਗ ਨੂੰ 'ਸੁਖ ਨਿਧਾਨ' ਦੀ ਸੰਗਿਆ ਦਿੱਤੀ ਹੋਈ ਹੈ।

ਕੋਈ ਪੁੱਛੇ ਕਿ ਲੰਗਰ ਵਿਚ ਮਾਸ ਦੀ ਵਰਤੋਂ ਕਦੋਂ ਬੰਦ ਕੀਤੀ ਗਈ ਅਤੇ ਕਿਉਂ ? ਇਹ ਮਗਰੋਂ ਜਾ ਕੇ ਬੰਦ ਨਹੀਂ ਹੋਈ। ਸੱਚਾਈ ਇਹ ਹੈ ਕਿ ਲੰਗਰ ਵਿਚ ਮਾਸ ਕਦੀ ਬਣਿਆ ਹੀ ਨਹੀਂ।

## ਸੇਵਾ ਨੂੰ ਮੇਵਾ

**ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ॥**
**ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ ॥੧੫॥**

*(ਆਸਾ ਕੀ ਵਾਰ ਮ: ੧, ਪੰਨਾ 471)*

ਸੇਵਾ ਕਰਦਿਆਂ ਕਈ ਸਾਲ ਲੰਘ ਗਏ। ਬੜੀ ਕਠਨ ਤੇ ਕਰੜੀ ਘਾਲਣਾ ਸੀ, ਪਰ ਸ੍ਰੀ ਅਮਰਦਾਸ ਜੀ ਬੜੇ ਧੀਰਜ ਨਾਲ ਅਤੇ ਪੂਰਨ ਦ੍ਰਿੜ੍ਹਤਾ ਨਾਲ ਨਿਭਾਈ ਤੁਰੇ ਆ ਰਹੇ ਸਨ। ਨਿਰਾਸਤਾ ਜਾਂ ਢਹਿੰਦੀ ਕਲਾ ਕਦੀ ਆਪ ਜੀ ਦੇ ਨੇੜੇ ਨਾ ਫਟਕੀ। ਚਿਹਰਾ ਹਸੂੰ ਹਸੂੰ ਕਰਦਾ ਸਦਾ ਖਿੜਿਆ ਰਹਿੰਦਾ। ਇਹ ਸਭ ਕੁਝ ਮਨ ਕਰਕੇ ਨਾਮ-ਬਾਣੀ ਨਾਲ ਜੁੜੇ ਰਹਿਣ ਦੀ ਤੁਫ਼ੈਲ ਸੀ। ਹੁਣ ਗੁਰੂ-ਮਿਹਰ ਸਦਕਾ ਸੇਵਾ ਸਿਮਰਨ ਦੀ ਪਰਤੱਖ ਕਲਾ ਵਰਤਣ ਲੱਗੀ।

ਆਪ ਜੀ ਨੂੰ ਦਿਬ-ਦ੍ਰਿਸ਼ਟੀ ਪ੍ਰਾਪਤ ਹੋ ਗਈ। ਰਿਧੀਆਂ ਸਿਧੀਆਂ ਸੇਵਾ ਵਿਚ ਆਣ ਹਾਜ਼ਰ ਹੋਈਆਂ, ਪਰ ਆਪ ਜੀ ਤਾਂ ਨਾਮ-ਰਸ ਦੇ ਮਤਵਾਲੇ ਸਨ, ਇਸੇ ਰਸ ਵਿਚ ਲਿਵਲੀਨ ਰਹੇ। ਅਜਰ-ਪਦ ਨੂੰ ਜਰਨ ਲਈ ਸੇਵਾ ਵਿਚ ਹੋਰ ਵਧੇਰੇ ਤੱਤਪਰ ਹੋ ਗਏ। ਸ਼ਬਦ-ਤਾਰ ਵਿਚ ਹਰ ਦਮ ਸੁਰਤ ਨੂੰ ਪਰੋਈ ਰੱਖਦੇ। ਸਦਾ ਪ੍ਰੇਮ ਨਾਲ ਤੇ ਇਕਾਗਰਤਾ ਵਿਚ ਟਿਕ ਕੇ ਬਾਣੀ ਪੜ੍ਹਦਿਆਂ ਇਉਂ ਪਰਤੀਤ ਕਰਦੇ ਜਿਵੇਂ ਸਤਿਗੁਰਾਂ ਨਾਲ ਪਰਸਪਰ ਬਚਨ ਬਿਲਾਸ ਕਰ ਰਹੇ ਹੋਣ।

ਮਾਤਾ ਖੀਵੀ ਜੀ, ਜੋ ਸੇਵਾ ਸਿਮਰਨ ਵਿਚ ਸਦਾ ਖੀਵੇ ਹੋਏ ਰਹਿੰਦੇ ਸਨ, ਸ੍ਰੀ ਅਮਰਦਾਸ ਜੀ ਦੀ ਕਰੜੀ ਘਾਲਣਾ ਅਤੇ ਵਿਗਾਸ ਵਾਲੀ ਅਵਸਥਾ ਨੂੰ

ਨਿਹਾਰ ਨਿਹਾਰ ਕੇ ਬਹੁਤ ਪ੍ਰਸੰਨ ਹੁੰਦੇ ਅਤੇ ਸ੍ਰੀ ਗੁਰੂ ਜੀ ਪਾਸ ਵੀ ਕਈ ਵਾਰੀ ਇਹਨਾਂ ਦੀ ਗੁਰਮੁਖੀ ਘਾਲ ਕਮਾਈ ਦਾ ਜ਼ਿਕਰ ਕਰਦੇ। ਸੁਣ ਕੇ ਹਜ਼ੂਰ ਬਚਨ ਕਰਿਆ ਕਰਦੇ, "ਭਾਗਾਂ ਵਾਲੀਏ! ਇਸ ਘਰ ਵਿਚ ਸੇਵਾ ਨੂੰ ਹੀ ਮੇਵਾ ਹੈ। ਅਮਰਦਾਸ ਮੇਰਾ ਪਿਆਰਾ ਸਿੱਖ ਹੈ। ਉਸ ਦੀ ਨਿਸ਼ਕਾਮ ਸੇਵਾ ਪਰਮੇਸ਼ਰ ਦੀ ਦਰਗਾਹੇ ਪਰਵਾਨ ਪਈ ਹੈ।" ਰਮਜ਼-ਸ਼ਨਾਸ ਮਾਤਾ ਖੀਵੀ ਜੀ ਵੀ ਦਿਲੋਂ ਅਨੁਭਵ ਕਰਦੇ ਸਨ ਕਿ ਅਮਰਦਾਸ ਹਰ ਪੱਖੋਂ ਸੁਜੋਗ ਸੇਵਾਦਾਰ ਹੈ ਅਤੇ ਵਾਕਿਆ ਈ ਗੁਰੂ-ਪਿਆਰ ਦਾ ਸੁਯੋਗ ਪਾਤਰ ਹੈ।

ਸੰਗਤਾਂ ਵਿਚ ਖੁੱਲ੍ਹੇ ਤੌਰ 'ਤੇ ਚਰਚਾ ਹੋਣ ਲੱਗ ਪਈ ਸੀ ਕਿ ਜਿਵੇਂ ਮਨ ਮਾਰ ਕੇ ਤੇ ਆਪਾ ਨਿਵਾਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ, ਗੁਰਗੱਦੀ ਮਿਲਣ ਤੋਂ ਪਹਿਲਾਂ ਸ੍ਰੀ ਗੁਰੂ ਅੰਗਦ ਦੇਵ ਜੀ (ਭਾਈ ਲਹਿਣਾ ਜੀ) ਨੇ ਕੀਤੀ ਸੀ, ਉਸੇ ਭਾਵਨਾ ਅਨੁਸਾਰ ਸ੍ਰੀ ਅਮਰਦਾਸ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਨ ਵਿਚ, ਆਗਿਆ ਪਾਲਣ ਵਿਚ ਅਤੇ ਭਜਨ ਬੰਦਗੀ ਵਿਚ ਹਿਤੋਂ ਚਿਤੋਂ ਜੁੱਟੇ ਹੋਏ ਹਨ। ਹੁਣ ਸ੍ਰੀ ਗੁਰੂ ਜੀ ਸ੍ਰੀ ਅਮਰਦਾਸ ਜੀ ਨੂੰ ਆਪਣੇ ਸੰਗ ਸਾਥ ਹੀ ਰੱਖਦੇ, ਜਦੋਂ ਵੀ ਆਪ ਕਿਧਰੇ ਵਾਂਢੇ ਕਿਸੇ ਪ੍ਰੇਮੀ ਕੋਲ ਜਾਂਦੇ ਜਾਂ ਬਾਹਰ ਫਿਰਨ ਤੁਰਨ ਲਈ ਜਾਂਦੇ, ਸ੍ਰੀ ਅਮਰਦਾਸ ਜੀ ਨੂੰ ਨਾਲ ਲਿਜਾਂਦੇ। ਇਹ ਬਖ਼ਸ਼ਿਸ਼ ਉਹਨਾਂ ਦੇ ਗੁਰੂ-ਦਰ ਪਰਵਾਨ ਹੋਣ ਦਾ ਸਪੱਸ਼ਟ ਸੰਕੇਤ ਸੀ। ਜਿਉਂ ਜਿਉਂ ਸਤਿਗੁਰਾਂ ਵੱਲੋਂ ਪਿਆਰ ਤੇ ਸਤਿਕਾਰ ਮਿਲਦਾ ਗਿਆ, ਸ੍ਰੀ ਅਮਰਦਾਸ ਜੀ ਵਿਚ ਨਿਰਮਾਣਤਾ ਤੇ ਹਲੀਮੀ ਵੱਧ ਤੋਂ ਵਧੇਰੇ ਹੁੰਦੀ ਗਈ। ਹਰੇਕ ਅੱਗੇ ਨਿਉਂ ਨਿਉਂ ਚੱਲਦੇ, ਮਿੱਠਾ ਬੋਲਦੇ, ਸਭ ਗੁਰਸਿੱਖਾਂ ਦਾ ਮਨ ਬਚ ਕਰਮ ਕਰਕੇ ਆਦਰ ਸਤਿਕਾਰ ਕਰਦੇ।

ਸ੍ਰੀ ਅਮਰਦਾਸ ਜੀ ਹਰਮਨ ਪਿਆਰੇ ਹੁੰਦੇ ਜਾ ਰਹੇ ਸਨ ਅਤੇ ਉਨ੍ਹਾਂ ਦੀ ਸੋਭਾ ਦਿਨੋ-ਦਿਨ ਵਧ ਰਹੀ ਸੀ। ਇਹ ਵੇਖ ਕੇ ਗੁਰੂ ਕੇ ਸਿੱਖ ਸੇਵਕ ਤਾਂ ਖ਼ੁਸ਼ ਹੋ ਰਹੇ ਸਨ, ਪਰ ਗੁਰੂ ਜੀ ਦੇ ਪੁੱਤਰ ਸ੍ਰੀ ਦਾਸੂ ਜੀ ਅਤੇ ਸ੍ਰੀ ਦਾਤੂ ਜੀ ਇਸ ਤੋਂ ਖੁਣਸ ਖਾਣ ਲੱਗ ਪਏ। ਉਹਨਾਂ ਨੂੰ ਗੁਰੂ-ਪੁੱਤਰ ਹੋਣ ਦਾ ਮਾਣ ਸੀ। ਉਹਨਾਂ ਨੂੰ ਸਦਾ ਇਹ ਤੌਖਲਾ ਬਣਿਆ ਰਹਿੰਦਾ ਸੀ ਕਿ ਕਿਧਰੇ ਪਿਤਾ-ਗੁਰੂ ਜੀ ਸ੍ਰੀ ਅਮਰਦਾਸ ਦੀ ਸੇਵਾ 'ਤੇ ਪ੍ਰਸੰਨ ਹੋ ਕੇ ਉਹਨਾਂ ਨੂੰ ਗੁਰ-ਗੱਦੀ ਹੀ ਨਾ ਦੇ ਦੇਣ।

ਕਈ ਵਾਰੀ ਗੱਲਾਂ ਗੱਲਾਂ ਵਿਚ ਸ੍ਰੀ ਅਮਰਦਾਸ ਜੀ ਦੀ ਬਦਖੋਈ ਵੀ ਕਰਦੇ :

"ਦੇਖੋ ਨਾ, ਅਮਰਦਾਸ ਦੀ ਰਹਿਣੀ ਸਹਿਣੀ ਕਿੱਡੀ ਗੰਦੀ ਏ। ਜਦੋਂ ਦੇਖੋ ਉਸ ਦੇ ਕੱਪੜੇ ਸਿਰ ਤੋਂ ਪੈਰਾਂ ਤਕ ਪਾਣੀ ਨਾਲ ਗੜੁੱਚ ਰਹਿੰਦੇ ਹਨ। ਲੋਕੀਂ ਆਖਦੇ ਨੇ ਉਸ ਦੇ ਸਿਰ ਵਿਚ ਜੂੰਆਂ ਪੈ ਗਈਆਂ ਹਨ। ਇਹਦੇ ਵਿਚ ਸ਼ੱਕ ਵੀ ਕਾਹਦਾ ਹੈ, ਗਿੱਲੇ ਸਿਰ ਵਿਚ ਜੂੰਆਂ ਪੈ ਜਾਣਾ ਕਿਹੜੀ ਅਨੋਖੀ ਗੱਲ ਏ ? ਦੇਖੋ ਕਿੱਡਾ ਲਾ-ਪਰਵਾਹ ਏ, ਘਰ ਦੇ ਟੱਬਰ ਕਬੀਲੇ ਦੀ ਸੁਰਤ ਹੀ ਨਹੀਂ ਲੈਂਦਾ, ਐਵੇਂ ਵਿਹਲੜ ਬਣ ਕੇ ਇਥੇ ਲੰਗਰ ਵਿਚ ਖੁੱਲ੍ਹਾ ਖਾ ਪੀ ਕੇ ਮੌਜਾਂ ਮਾਣ ਰਿਹਾ ਏ। ਬੁੱਢਾ ਕਿੱਡਾ ਚਲਾਕ ਏ। ਮੌਮੋ ਠਗਣਾ ਬਣ ਕੇ ਸਾਰਿਆਂ ਨੂੰ ਖ਼ੁਸ਼ ਕਰੀ ਰੱਖਦੈ।"

ਇਸ ਤਰ੍ਹਾਂ ਆਪਣੇ ਵੱਲੋਂ ਤਾਂ ਉਹ ਸ੍ਰੀ ਅਮਰਦਾਸ ਜੀ ਦੀ ਨਿੰਦਿਆ ਕਰਦੇ ਸਨ, ਪਰ ਇਹ ਗੱਲ ਆਪ ਜੀ ਦੇ ਹੱਕ ਵਿਚ ਜਾਂਦੀ ਸੀ। ਗੁਰੂ ਪਾਤਸ਼ਾਹ ਅਤੇ ਮਾਤਾ ਖੀਵੀ ਜੀ ਸਮਝਦੇ ਸਨ ਕਿ ਆਪਾ ਵਾਰ ਕੇ ਹੀ ਕੋਈ ਸੱਚਾ ਸੇਵਕ ਬਣ ਸਕਦਾ ਹੈ ਤੇ ਸ੍ਰੀ ਅਮਰਦਾਸ ਵਿਚ ਸੱਚੇ ਸੇਵਕ ਵਾਲੇ ਸਾਰੇ ਗੁਣ ਹਨ। ਮਾਤਾ ਖੀਵੀ ਜੀ ਪੁੱਤਰਾਂ ਨੂੰ ਸਮੇਂ ਸਮੇਂ ਖ਼ਬਰਦਾਰ ਕਰਦੇ ਰਹਿੰਦੇ ਸਨ ਕਿ ਗੁਰੂ ਨੂੰ ਹਮੇਸ਼ਾ ਓਹੀ ਵਿਅਕਤੀ ਪਿਆਰਾ ਲੱਗਦਾ ਹੈ, ਜਿਹੜਾ ਗੁਰੂ ਦੀ ਰਜ਼ਾ ਵਿਚ ਚੱਲੇ, ਸੁਆਸ ਸੁਆਸ ਸਿਮਰਨ ਕਰੇ, ਗੁਰਸਿੱਖਾਂ ਦੀ ਸੇਵਾ ਕਰੇ ਅਤੇ ਆਪਾ-ਭਾਵ ਮਿਟਾ ਕੇ ਨਿਮਰਤਾ ਵਿਚ ਰਵ੍ਹੇ। ਕਈ ਵਾਰੀ ਸਪੱਸ਼ਟ ਸ਼ਬਦਾਂ ਵਿਚ ਵੀ ਸਮਝਾਉਂਦੇ ਰਹਿੰਦੇ ਕਿ ਗੁਰੂ ਘਰ ਦੀ ਮਰਯਾਦਾ ਚੱਲੀ ਆ ਰਹੀ ਹੈ ਕਿ ਗੁਰੂ-ਗੱਦੀ ਖ਼ਾਨਦਾਨੀ ਵਿਰਾਸਤ ਨਹੀਂ। ਇਹ ਧੁਰ ਦੀ ਬਖ਼ਸ਼ਿਸ਼ ਹੈ ਅਤੇ ਅਜ਼ਲੀ ਹੁਕਮ ਵਿਚ ਸੱਚੇ ਸੇਵਕ ਨੂੰ ਸੌਂਪੇ ਜਾਣ ਦਾ ਹੀ ਵਿਧਾਨ ਹੈ।

ਬਾਰ ਬਾਰ ਸਮਝਾਉਣ ਦੇ ਬਾਵਜੂਦ ਬਾਬਾ ਦਾਤੂ ਜੀ ਅਤੇ ਦਾਸੂ ਜੀ ਦੇ ਮਨ ਵਿਚ ਗੁਰੂ-ਪੁੱਤਰ ਹੋਣ ਦੇ ਗੌਰਵ ਦੀ ਬਜਾਏ ਹੰਕਾਰ ਹੀ ਰਿਹਾ ਤੇ ਹਉਂ ਵਾਲੀ ਬਿਰਤੀ ਕਾਰਨ ਅੰਦਰੇ ਅੰਦਰ ਦੁਖੀ ਹੁੰਦੇ ਰਹੇ।

## ਜਨ ਕਾ ਜੈਕਾਰੁ ਕਰਾਈ

ਸ੍ਰੀ ਅਮਰਦਾਸ ਜੀ ਦੀ ਸੇਵਾ ਪਰਵਾਨ ਪਈ। ਉਸ ਦਿਨ ਤੋਂ ਮਗਰੋਂ ਉਹ ਸ੍ਰੀ ਗੁਰੂ ਜੀ ਦੀ ਨਿੱਜੀ ਸੇਵਾ ਵਿਚ ਹਾਜ਼ਰ ਰਹਿੰਦੇ। ਸੇਵਕ ਉੱਤੇ ਸਤਿਗੁਰੂ

ਜੀ ਦੀ ਪ੍ਰਸੰਨਤਾ ਤੇ ਦਇਆਲਤਾ ਕੁਦਰਤੀ ਗੱਲ ਸੀ, ਪਰ ਗੁਰੂ ਜੀ ਦੇ ਪੁੱਤਰਾਂ ਨੂੰ ਇਹ ਗੱਲ ਮੂਲੋਂ ਨਹੀਂ ਸੀ ਭਾਉਂਦੀ। ਅੰਦਰੋ-ਅੰਦਰ ਰਿਝਦੇ ਰਹਿੰਦੇ ਤੇ ਵੱਸ ਲੱਗਦੇ ਸ੍ਰੀ ਅਮਰਦਾਸ ਜੀ ਦੀ ਬਦਖੋਈ ਕਰਨੋਂ ਵੀ ਸੰਕੋਚ ਨਾ ਕਰਦੇ।

ਗੁਰੂ ਜੀ ਨੇ ਹੁਣ ਸ੍ਰੀ ਅਮਰਦਾਸ ਜੀ ਨੂੰ ਬਾਸਰਕੇ ਜਾ ਕੇ ਆਪਣੇ ਪਰਿਵਾਰ ਦੀ ਸਾਰ ਖ਼ਬਰ ਲੈਣ ਦੀ ਆਗਿਆ ਕੀਤੀ। ਗੁਰੂ ਪਾਤਸ਼ਾਹ ਜੀ ਦਾ ਵਿਛੋੜਾ ਆਪ ਵਾਸਤੇ ਅਕਹਿ ਦੁਖਦਾਈ ਸੀ :

**ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥**
**ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ॥੩॥੧੯॥**

*(ਵਾਰ ਮਾਰੂ ਡਖਣੇ ਮ: ੫, ਪੰਨਾ 1100)*

ਹੁਣ ਇਕ ਪਾਸੇ ਵਿਛੋੜੇ ਦਾ ਦੁਖ ਸੀ ਅਤੇ ਦੂਜੇ ਪਾਸੇ ਰਜ਼ਾ ਵਿਚ ਰਹਿਣ ਦਾ ਫ਼ਰਜ਼। ਰਜ਼ਾ ਵਿਚ ਹਰ ਹਾਲ ਰਾਜ਼ੀ ਰਹਿਣ ਵਾਲੇ ਸ੍ਰੀ ਅਮਰਦਾਸ ਜੀ ਨੇ ਆਗਿਆ ਮੂਹਰੇ ਸੀਸ ਨਿਵਾਇਆ।

ਆਪ ਜੀ ਬਾਸਰਕੇ ਵੱਲ ਜਾ ਰਹੇ ਸਨ। ਕਿਸੇ ਨੇ ਦਾਸੂ ਜੀ ਨੂੰ ਜਾ ਦੱਸਿਆ ਕਿ ਅਮਰਦਾਸ ਗੁਰੂ ਦੀ ਬਖ਼ਸ਼ਸ਼ ਲੈ ਕੇ ਘਰ ਚਲਾ ਗਿਆ, ਤੁਸੀਂ ਰਹਿ ਗਏ ਖ਼ਾਲੀ ਦੇ ਖ਼ਾਲੀ। ਈਰਖਾ ਦੀ ਅੱਗ ਵਿਚ ਸੜ ਰਹੇ ਦਾਸੂ ਜੀ ਨੇ ਕੁਝ ਆਦਮੀਆਂ ਨੂੰ ਨਾਲ ਲੈ ਕੇ ਘੋੜੇ 'ਤੇ ਸਵਾਰ ਹੋ ਕੇ ਪਿੱਛਾ ਕੀਤਾ। ਥੋੜੀ ਦੂਰ ਹੀ ਗਏ ਸਨ ਕਿ ਅਮਰਦਾਸ ਜੀ ਨੂੰ ਜਾ ਰਲੇ। ਘੋੜਿਆਂ ਦੀਆਂ ਟਾਪਾਂ ਦੀ ਆਵਾਜ਼ ਸੁਣ ਕੇ ਸ੍ਰੀ ਅਮਰਦਾਸ ਜੀ ਨੇ ਪਿੱਛੇ ਪਰਤ ਕੇ ਦੇਖਿਆ, ਸ੍ਰੀ ਦਾਸੂ ਜੀ ਆਉਂਦੇ ਦਿੱਸੇ। ਵੇਖਦਿਆਂ ਸਾਰ ਨਿਰਵੈਰ-ਮੂਰਤੀ ਸ੍ਰੀ ਅਮਰਦਾਸ ਜੀ ਨੇ ਗੁਰੂ-ਪੁੱਤਰ ਦੇ ਸਤਿਕਾਰ ਵਿਚ ਹੱਥ ਜੋੜ ਲਏ, ਨਿਉਂ ਕੇ ਨਮਸਕਾਰ ਕੀਤੀ।

ਪਿਆਰ ਅੱਗੇ ਈਰਖਾ ਦੀ ਹਾਰ ਹੋ ਗਈ। ਪਲੋ ਪਲੀ ਦਾਸੂ ਜੀ ਦੇ ਹੱਥ ਬੱਝ ਗਏ। ਖੁੱਲ੍ਹਣ ਹੀ ਨਾ। ਇਹ ਵੇਖ ਕੇ ਅੰਦਰਲਾ ਭੈ-ਭੀਤ ਹੋ ਗਿਆ। ਸਾਥੀਆਂ ਨੂੰ ਨਾਲ ਲੈ, ਬਗ਼ੈਰ ਕੁਝ ਬੋਲੇ-ਚਾਲੇ ਪਿਛਾਂਹ ਨੂੰ ਮੁੜ ਪਏ। ਸਾਰੀ ਵਿਥਿਆ ਮਾਤਾ ਜੀ ਨੂੰ ਆ ਸੁਣਾਈ। ਮਾਤਾ ਜੀ ਨੇ ਸਮਝਾਇਆ :

"ਬੇਟਾ! ਅਮਰਦਾਸ ਜੀ ਨਾਲ ਵੈਰ ਕਰਨਾ ਤੁਹਾਡਾ ਨਦਾਨਪੁਣਾ ਹੈ। ਉਨ੍ਹਾਂ ਨੇ ਤੁਹਾਡਾ ਕੀ ਵਿਗਾੜਿਆ ਹੈ ? ਏਨੀ ਬਜ਼ੁਰਗ ਉਮਰ ਹੋਣ ਦੇ ਬਾਵਜੂਦ ਉਹ ਤੁਹਾਨੂੰ ਗੁਰੂ-ਪੁੱਤਰ ਹੋਣ ਦੇ ਨਾਤੇ ਸਦਾ ਪਿਆਰ ਤੇ ਸਤਿਕਾਰ ਦਿੰਦੇ ਹਨ।

"ਜੇ ਤੁਹਾਡੇ ਪਿਤਾ-ਗੁਰੂ ਜੀ, ਅਮਰਦਾਸ ਜੀ ਨੂੰ ਪਿਆਰ ਕਰਦੇ ਹਨ ਅਤੇ ਸੰਗਤਾਂ ਦੇ ਮਨ ਵਿਚ ਉਹਨਾਂ ਲਈ ਪਿਆਰ ਸਤਿਕਾਰ ਹੈ ਤਾਂ ਉਸ ਉੱਤੇ ਤੁਹਾਨੂੰ ਕਿਉਂ ਖਿੱਝ ਚੜ੍ਹਦੀ ਏ! ਉਸ ਨੇ ਪਿਛਲੇ ਕਈ ਸਾਲਾਂ ਤੋਂ ਦਿਨ ਰਾਤ ਇਕ ਕਰ ਕੇ ਜਿਸ ਤਰ੍ਹਾਂ ਸੇਵਾ ਕੀਤੀ ਹੈ, ਉਹ ਕਿਸੇ ਤੋਂ ਲੁਕੀ ਛਿਪੀ ਨਹੀਂ। ਤੈਨੂੰ ਪਤਾ ਹੈ ਕਿ ਉਸ ਨੇ ਆਪਣਾ ਆਪਾ ਗੁਰੂ ਤੋਂ ਨਿਛਾਵਰ ਕੀਤਾ ਹੋਇਆ ਹੈ ਤੇ ਉਹ ਸਤਿਗੁਰਾਂ ਦੀ ਸੇਵਾ ਨੂੰ ਜੀਵਨ-ਆਧਾਰ ਸਮਝਦਾ ਹੈ। ਸਾਰੀਆਂ ਸਿੱਖ ਸੰਗਤਾਂ ਪ੍ਰਤਿ ਹੁਣ ਇਹ ਗੱਲ ਸੂਰਜ-ਵਤ ਰੌਸ਼ਨ ਹੋ ਗਈ ਹੈ ਕਿ ਅਮਰਦਾਸ ਜੀ ਦੀ ਸੇਵਾ ਗੁਰੂ-ਦਰ ਪਰਵਾਨ ਚੜ੍ਹੀ ਹੈ ਤੇ ਇਹ ਸੇਵਕ ਹੀ ਗੁਰ-ਗੱਦੀ ਦਾ ਸਹੀ ਹੱਕਦਾਰ ਹੈ। ਤੂੰ ਜਾਣਦਾ ਏਂ, ਪ੍ਰਥਮ ਸਤਿਗੁਰਾਂ ਨੇ ਗੁਰੂ-ਗੱਦੀ ਆਪਣੇ ਪੁੱਤਰਾਂ ਨੂੰ ਛੱਡ ਕੇ ਸੇਵਾ ਦੇ ਸਿਰ ਸਦਕੇ ਤੁਹਾਡੇ ਪਿਤਾ-ਗੁਰੂ ਜੀ ਨੂੰ ਦਿੱਤੀ ਸੀ। ਫਿਰ ਸਭ ਕੁੱਝ ਜਾਣਦੇ ਹੋਏ ਐਵੇਂ ਈਰਖਾ ਕਰਨੀ ਤੇਰੀ ਭੁੱਲ ਹੈ ਤੇ ਨਾਲੇ ਮਹਾਂਪੁਰਖਾਂ ਦੀ ਅਵੱਗਿਆ ਹੈ। ਇਸ ਅਵੱਗਿਆ ਦਾ ਫਲ ਹੀ ਤੈਨੂੰ ਮਿਲਿਆ ਹੈ, ਜੁ ਤੇਰੇ ਹੱਥ ਬੱਝ ਗਏ ਹਨ। ਆਪਣੀ ਕੀਤੀ ਦਾ ਪਸ਼ਚਾਤਾਪ ਕਰ ਤੇ ਅੱਗੋਂ ਨੇਕ-ਨੀਯਤੀ ਨਾਲ ਚੱਲਣ ਦਾ ਭਰੋਸਾ ਦਿਵਾ ਕੇ ਗੁਰੂ-ਪਿਤਾ ਤੋਂ ਖਿਮਾ ਮੰਗ। ਇਹੋ ਚਾਰਾ ਹੈ।"

ਦਾਸੂ ਨੇ ਭੁੱਲ ਮੰਨੀ। ਮਾਤਾ ਖੀਵੀ ਜੀ ਦਾਸੂ ਨੂੰ ਗੁਰੂ-ਪਤੀ ਦੇ ਹਜ਼ੂਰ ਲੈ ਗਏ ਤੇ ਸਾਰੀ ਵਿਥਿਆ ਸੁਣਾ ਕੇ ਅਧੀਨਗੀ ਨਾਲ ਉਸ ਦੀ ਭੁੱਲ-ਬਖ਼ਸ਼ੀ ਲਈ ਬੇਨਤੀ ਕੀਤੀ। ਭਗਤਿ ਵਛਲ ਤੇ ਮਰਯਾਦਾ ਪੁਰਸ਼ੋਤਮ ਸਤਿਗੁਰਾਂ ਨੇ ਬਚਨ ਕੀਤਾ ਕਿ ਭੁੱਲ ਦੀ ਖਿਮਾ ਅਮਰਦਾਸ ਹੀ ਦੇ ਸਕਦਾ ਹੈ, ਜਿਸ ਦੀ ਅਵੱਗਿਆ ਕੀਤੀ ਗਈ ਹੈ। ਇਹ ਬਚਨ ਸੁਣ ਕੇ ਮਾਤਾ ਖੀਵੀ ਜੀ ਦਾਸੂ ਜੀ ਨੂੰ ਬਾਸਰਕੇ ਲੈ ਗਏ।

ਪੂਜਯ ਮਾਤਾ ਜੀ ਨੂੰ ਘਰ ਆਉਂਦਿਆਂ ਦੇਖ ਕੇ ਸ੍ਰੀ ਅਮਰਦਾਸ ਜੀ ਨੂੰ ਚਾਅ ਚੜ੍ਹ ਗਿਆ। ਉੱਠ ਕੇ ਚਰਨਾਂ 'ਤੇ ਸਿਰ ਰੱਖ ਕੇ ਬੰਦਨਾ ਕਰਨੀ ਚਾਹੀ, ਪਰ ਮਾਤਾ ਜੀ ਨੇ ਸਿਰ ਹੱਥਾਂ ਵਿਚ ਰੋਕ ਲਿਆ ਅਤੇ ਬੇਨਤੀ ਕੀਤੀ:

"ਤੁਹਾਡੇ ਪਾਸ ਆਪਣੀ ਗ਼ਰਜ਼ ਲਈ ਆਏ ਹਾਂ।"

"ਸੇਵਾਦਾਰ ਪਾਸੋਂ ਗ਼ਰਜ਼! ਮੈਂ ਤਾਂ ਆਪ ਦੇ ਦਰ ਦਾ ਮੰਗਤਾ ਹਾਂ। ਆਪ ਜੀ ਨੇ ਗੁਰੂ-ਦਰ ਦੀ ਸੇਵਾ ਬਖ਼ਸ਼ੀ, ਸਦਾ ਸਿਰ 'ਤੇ ਹੱਥ ਰੱਖਿਆ, ਮੈਂ ਸਦਾ

ਆਪ ਜੀ ਦੀ ਦਿਆਲਤਾ ਦਾ ਰਿਣੀ ਹਾਂ। ਮੈਨੂੰ ਹੁਕਮ ਕਰ ਭੇਜਦੇ। ਮੈਂ ਸਿਰ ਦੇ ਭਾਰ ਹਾਜ਼ਰ ਹੋ ਕੇ ਆਪ ਦੀ ਪ੍ਰਸੰਨਤਾ ਪ੍ਰਾਪਤ ਕਰਦਾ।"

ਦਾਸੂ ਨੂੰ ਅੱਗੇ ਕਰਦਿਆਂ ਕਿਹਾ, "ਬੱਚੇ ਕੋਲੋਂ ਆਪ ਜੀ ਦੀ ਅਵੱਗਿਆ ਹੋਈ ਹੈ। ਲੋਕਾਂ ਦੇ ਚੁੱਕੇ-ਚੁਕਾਏ ਹਥਿਆਰ ਲੈ ਕੇ ਆਪ ਜੀ ਨੂੰ ਮਾਰਨ ਲਈ ਆਇਆ। ਇਸ ਅਪਰਾਧ ਕਾਰਨ ਇਸ ਦੇ ਹੱਥ ਬੱਝ ਗਏ ਹਨ, ਖੁੱਲ੍ਹਦੇ ਹੀ ਨਹੀਂ। ਬੜੇ ਕਸ਼ਟ ਵਿਚ ਹੈ। ਅਣਜਾਣ ਹੈ, ਇਸ 'ਤੇ ਮੇਹਰ ਕਰੋ! ਭੁੱਲ ਬਖ਼ਸ਼ ਦਿਓ!!"

"ਦਾਸੂ ਜੀ ਮੇਰੇ ਪ੍ਰਾਣਾਂ ਤੋਂ ਪਿਆਰੇ ਸਤਿਗੁਰੂ ਜੀ ਦੀ ਸੰਤਾਨ ਹਨ। ਇਹਨਾਂ ਨੂੰ ਗੁਰੂ ਕਰੇ ਤੱਤੀ 'ਵਾ ਨਾ ਲੱਗੇ! ਪਿਆਰੀ ਅੰਮੀ ਜੀ! ਦੁਖ-ਕਲੇਸ਼ਾਂ ਦੇ ਕੱਟਣਹਾਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਆਪਾਂ ਰਲ ਕੇ ਬੱਚੇ ਦੀ ਅਰੋਗਤਾ ਲਈ ਅਰਦਾਸ ਪਾਈਏ।"

"ਗੁਰੂ ਸਵਾਰਿਓ! ਸਤਿਗੁਰੂ ਜੀ ਨੇ ਬਚਨ ਕੀਤਾ ਹੈ ਕਿ ਦਾਸੂ ਦਾ ਕਸ਼ਟ ਆਪ ਦੀ ਕਿਰਪਾ ਦੁਆਰਾ ਹੀ ਨਿਵਿਰਤ ਹੋਣਾ ਪਰਮੇਸ਼ਰ ਨੂੰ ਭਾਉਂਦਾ ਹੈ।"

"ਸਤਿਗੁਰੂ ਜੀ ਕਰਨ ਕਾਰਨ ਸਮਰੱਥ ਹਨ ਤੇ ਉਹਨਾਂ ਦਾ ਕੀਤਾ ਹੀ ਸਭ ਕੁਝ ਹੁੰਦਾ ਹੈ। ਮੈਂ ਤਾਂ ਨਿਮਾਣਾ ਤੇ ਨਿਗੂਣਾ ਜਿਹਾ ਗੁਰੂ-ਦਰ ਦਾ ਸੇਵਾਦਾਰ ਹਾਂ। ਮੇਰੀ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਹੈ ਕਿ ਦਾਸੂ ਜੀ ਦਾ ਕਸ਼ਟ ਨਿਵਿਰਤ ਹੋਵੇ।"

ਏਨੇ ਬਚਨ ਕਰ ਕੇ ਸ੍ਰੀ ਅਮਰਦਾਸ ਜੀ ਅਰਦਾਸ ਕਰਦੇ ਹੋਏ ਗੁਰੂ-ਪਿਆਰ ਵਿਚ ਡੁਲ੍ਹ ਪਏ। ਪਿਆਰ-ਅੱਥਰੂਆਂ ਨਾਲ ਸਾਰਾ ਚਿਹਰਾ ਤੇ ਦਾੜ੍ਹਾ ਭਿੱਜ ਗਿਆ। ਆ-ਮੁਹਾਰੇ ਬੋਲ ਉੱਠੇ :

"ਧੰਨ! ਗ਼ਰੀਬ-ਨਿਵਾਜ ਸਤਿਗੁਰੂ ਜੀ! ਧੰਨ! ਅਉਗਣ ਦੇ ਵੱਟੇ ਗੁਣ ਬਖ਼ਸ਼ਣ ਵਾਲੇ ਪਰਉਪਕਾਰੀ ਸਤਿਗੁਰੂ ਜੀ!! ਧੰਨ! ਆਪਣਿਆਂ ਸੇਵਕਾਂ ਦੇ ਪੜਦੇ ਢੱਕਣਹਾਰ ਸਤਿਗੁਰੂ ਜੀ!!!"

ਅਰਦਾਸ ਦੀ ਪਰਤੱਖ ਕਲਾ ਵਰਤੀ। ਦਾਸੂ ਜੀ ਦੇ ਹੱਥ ਖੁੱਲ੍ਹ ਗਏ। ਰੋਗ ਤਨ ਤੋਂ ਖਿਸਰ ਗਿਆ। ਨੌਂ-ਬਰ-ਨੌਂ ਹੋ ਗਏ। ਸ੍ਰੀ ਅਮਰਦਾਸ ਜੀ ਨੇ ਪਰਿਵਾਰ ਸਮੇਤ ਮਾਤਾ ਖੀਵੀ ਜੀ ਅਤੇ ਦਾਸੂ ਜੀ ਦੀ ਖ਼ਾਤਰ-ਸੇਵਾ ਕਰ ਕੇ ਆਪਣੇ ਧੰਨ ਭਾਗ ਜਾਣੇ।

**ਆਪਣਿਆ ਸੇਵਕਾ ਕੀ ਆਪਿ ਪੈਜ ਰਖੈ,**
**ਆਪਣਿਆ ਭਗਤਾ ਕੀ ਪੈਰੀ ਪਾਵੈ ॥੧੭॥**

*(ਬਿਹਾਗੜੇ ਕੀ ਵਾਰ, ਮ: ੩, ਪੰਨਾ 555)*

## ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ

ਖਡੂਰ ਵਿਚ ਜੋਗੀਆਂ ਦਾ ਇਕ ਮੱਠ ਸੀ। ਇਥੇ ਸ਼ਿਵ ਨਾਥ ਨਾਮੀ ਇਕ ਕੰਨ-ਪਾਟਾ ਜੋਗੀ ਰਹਿੰਦਾ ਸੀ। ਸਤਿਗੁਰ ਪਾਤਸ਼ਾਹ ਜੀ ਦੇ ਦਰਬਾਰ ਵਿਚ ਨਾਮ-ਬਾਣੀ ਦਾ ਨਿਰੰਤਰ ਪ੍ਰਵਾਹ ਚੱਲਦਾ ਰਹਿੰਦਾ ਸੀ। ਲੋਕੀਂ ਸਤਸੰਗ ਦੀ ਬਰਕਤ ਨਾਲ ਪ੍ਰਸੰਨ ਰਹਿੰਦੇ ਸਨ। ਆਪਣੀ ਦਸਾਂ ਨਹੁੰਆਂ ਦੀ ਕਾਰ ਕਰਦਿਆਂ ਬਾਣੀ ਪੜ੍ਹਦੇ ਰਹਿੰਦੇ, ਇਕ ਦੂਜੇ ਨਾਲ ਮਿੱਠਾ ਬੋਲਦੇ, ਦੁਖ ਸੁਖ ਵਿਚ ਇਕ ਦੂਜੇ ਦਾ ਹੱਥ ਵਟਾਂਦੇ। ਏਸ ਤਰ੍ਹਾਂ ਸਾਰੇ ਸੁਖੀ ਵੱਸਦੇ ਸਨ।

ਸਤਸੰਗ ਕਾਰਨ ਲੋਕਾਂ ਉੱਤੇ ਪਰਮਾਰਥ ਦਾ ਗੂੜ੍ਹਾ ਪ੍ਰਭਾਵ ਸੀ। ਸ਼ਿਵ ਨਾਥ ਜੋਗੀ ਦੀ ਇਲਾਕੇ ਵਿਚ ਕੋਈ ਜ਼ਿਆਦਾ ਪੁੱਛ-ਪਰਤੀਤ ਨਹੀਂ ਸੀ, ਪਰ ਫਿਰ ਵੀ ਰਿਧੀ ਸਿਧੀ ਦਾ ਝਾਂਸਾ ਦੇ ਕੇ ਪਿੰਡ ਦੇ ਕੁੱਝ ਗ਼ਰਜ਼-ਪ੍ਰਸਤ ਬੰਦਿਆਂ ਨੂੰ ਇਸ ਨੇ ਆਪਣੇ ਮਗਰ ਲਾਇਆ ਹੋਇਆ ਸੀ।

ਇਕ ਸਾਲ, ਭਾਵੀ ਪਰਮੇਸ਼ਰ ਦੀ, ਏਵੇਂ ਹੋਈ ਕਿ ਬੜੀ ਔੜ ਲੱਗੀ। ਸਾਰਾ ਸਾਵਣ ਬਾਰਸ਼ ਤੋਂ ਖ਼ਾਲੀ ਲੰਘ ਗਿਆ। ਫ਼ਸਲਾਂ ਕੁਮਲਾ ਗਈਆਂ। ਲੋਕ ਘਾਬਰ ਉੱਠੇ। ਲੋਕੀਂ ਸਤਿਗੁਰਾਂ ਪਾਸ ਆਏ ਤੇ ਮੀਂਹ ਪਾਉਣ ਲਈ ਬੇਨਤੀ ਕੀਤੀ।

ਸਤਿਗੁਰਾਂ ਬਚਨ ਕੀਤਾ :

"ਸੰਸਾਰ ਦਾ ਕਰਤਾ ਜਗਤ-ਪਿਤਾ ਪਰਮਾਤਮਾ ਹੈ। ਆਪਣੇ ਬੱਚਿਆਂ ਦੀ ਸਾਰ ਸੰਭਾਲ ਉਹ ਆਪ ਕਰਦਾ ਹੈ ਅਤੇ ਸਰਬੱਤ ਜੀਵਾਂ ਨੂੰ ਰੋਜ਼ੀ ਦੇਂਦਾ ਹੈ। ਉਹ ਸੁਜਾਨ ਹੈ, ਭਲੀ ਪ੍ਰਕਾਰ ਜਾਣਦਾ ਹੈ ਕਿ ਬੱਚਿਆਂ ਨੂੰ ਕਿਹੜੀ ਵਸਤੂ ਦੇਣੀ ਹੈ ਅਤੇ ਕਿਹੜੇ ਵੇਲੇ ਦੇਣੀ ਹੈ। ਉਹ ਰਾਜ਼ਕ ਵੀ ਹੈ ਤੇ ਰਹੀਮ ਵੀ। ਪਰਮੇਸ਼ਰ ਜਿਹੜੇ ਹਾਲ ਰੱਖੇ, ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਬਣਦਾ ਹੈ। ਉਸ ਦੇ ਅੱਗੇ ਰਹਿਮ ਦੀ ਅਰਦਾਸ ਹੀ ਕੀਤੀ ਜਾ ਸਕਦੀ ਹੈ, ਸੋ ਸੰਗਤਾਂ ਵਿਚ ਨਿਤਾਪ੍ਰਤਿ ਸਰਬੱਤ ਦੇ ਭਲੇ ਲਈ ਅਰਦਾਸ ਕੀਤੀ ਜਾਂਦੀ ਹੈ।"

ਲੋਕੀਂ ਅੰਦਰੋਂ ਸਮਝਦੇ ਸਨ ਕਿ ਸਤਿਗੁਰਾਂ ਦੇ ਅੰਮ੍ਰਿਤ ਬਚਨ ਸਤਿ ਹਨ, ਪਰ ਉਹਨਾਂ ਦੇ ਸਾਹਮਣੇ ਉਹਨਾਂ ਦੀ ਗ਼ਰਜ਼ ਸੀ ਅਤੇ ਉਹਨਾਂ ਦੀ ਤਸੱਲੀ ਤਾਂ ਹੀ ਹੋ ਸਕਦੀ ਸੀ ਜੇ ਮੀਂਹ ਪਵੇ।

ਬ੍ਰਹਮ-ਗਿਆਨ ਦੇ ਬਚਨ ਮਨੁੱਖ 'ਤੇ ਓਦੋਂ ਅਸਰ ਕਰਦੇ ਹਨ ਜਦੋਂ ਅੰਦਰ ਅਧਿਆਤਮਕ ਭੁੱਖ ਹੋਵੇ, ਪਰ ਇਹ ਭੁੱਖ ਵਿਰਲੇ ਟਾਵੇਂ ਵਡਭਾਗੇ ਮਨੁੱਖਾਂ ਅੰਦਰ ਹੀ ਉਪਜਦੀ ਹੈ। ਵਧੇਰੇ ਮਨੁੱਖ ਆਪਣੀਆਂ ਲੋੜਾਂ-ਥੋੜਾਂ ਦੀ ਪੂਰਤੀ ਲਈ ਹੀ ਪਾਠ-ਪੂਜਾ ਕਰਦੇ ਹਨ। ਉਹਨਾਂ ਲਈ ਪਰਮਾਤਮਾ ਓਨੀ ਦੇਰ ਤਕ ਹੀ ਸ਼ਕਤੀਮਾਨ ਹੈ, ਜਿੰਨੀ ਦੇਰ ਤਕ ਉਹਨਾਂ ਦੀਆਂ ਗ਼ਰਜ਼ਾਂ ਪੂਰੀਆਂ ਹੁੰਦੀਆਂ ਰਹਿਣ। ਇਹ ਜਗਿਆਸਾ ਨਹੀਂ:

> **ਕੋਟਿ ਮਧੇ ਕੋ ਵਿਰਲਾ ਸੇਵਕੁ,**
> **ਹੋਰਿ ਸਗਲੇ ਬਿਉਹਾਰੀ ॥੧॥ਰਹਾਉ॥** *(ਗੂਜਰੀ ਮ: ੫, ਪੰਨਾ 495)*

ਸੋ, ਗ਼ਰਜ਼-ਮਾਰੇ ਕੁੱਝ ਲੋਕ ਨਾਥ ਦੇ ਢਹੇ ਚੜ੍ਹ ਗਏ। ਉਹਨਾਂ ਧੁਮਾਅ ਦਿੱਤਾ ਕਿ ਨਾਥ ਜੀ ਵਰਖਾ ਕਰਾ ਸਕਦੇ ਹਨ, ਪਰ ਇਕ ਸ਼ਰਤ 'ਤੇ, ਜੇਕਰ ਇਹ ਗ੍ਰਿਸਤੀ ਸਾਧ, ਜੋ ਗੁਰੂ ਬਣਿਆ ਬੈਠਾ ਹੈ, ਇਥੋਂ ਕੂਚ ਕਰ ਜਾਵੇ। ਉਹਨਾਂ ਕਿਹਾ ਕਿ ਇੰਦਰ ਦੇਵਤੇ ਨੂੰ ਖ਼ੁਸ਼ ਕਰਨ ਲਈ ਇਹ ਇੱਕੋ ਇਕ ਹੀਲਾ ਹੈ। ਕਹਾਵਤ ਪ੍ਰਸਿੱਧ ਹੈ, 'ਗੌਂ ਭੁਨਾਵੈ ਜੌਂ ਭਾਵੇਂ ਗਿੱਲੇ ਹੀ ਹੋਣ।' ਮੀਂਹ ਲਈ ਵਿਆਕੁਲ ਹੋਏ ਲੋਕ ਨਾਥ ਦੇ ਝਾਂਸੇ ਵਿਚ ਆ ਗਏ। ਆ ਕੇ ਗੁਰੂ ਜੀ ਪਾਸ ਮੀਂਹ ਪਾਉਣ ਦੀ ਆਪਣੀ ਮੰਗ ਦੁਹਰਾਈ। ਗੁਰੂ ਜੀ ਨੇ ਫਿਰ ਪਹਿਲੇ ਵਾਂਗ ਉਪਦੇਸ਼ ਦਿੱਤਾ।

ਤਾਂ ਵਿੱਚੋਂ ਕੁੱਝ ਆਪ-ਹੁਦਰੇ ਬੰਦੇ ਬੋਲ ਉੱਠੇ:

"ਜੇ ਤੁਹਾਥੋਂ ਮੀਂਹ ਨਹੀਂ ਪੈਂਦਾ ਤਾਂ ਅਸੀਂ ਕਿਸੇ ਹੋਰ ਦਾ ਆਸਰਾ ਲਈਏ ?"

"ਮੀਂਹ ਪਾਉਣਾ ਪਰਮੇਸ਼ਰ ਦੇ ਹੱਥ ਹੈ, ਉਸ ਦਾ ਹੀ ਆਸਰਾ ਲੈਣਾ ਬਣਦਾ ਹੈ।"

"ਹੀਲੇ ਵਸੀਲੇ ਵੀ ਤਾਂ ਪਰਮੇਸ਼ਰ ਨੇ ਬਣਾਏ ਹੋਏ ਹਨ। ਨਾਥ ਜੀ ਮੀਂਹ ਪਾਉਣ ਲਈ ਮੰਨ ਗਏ ਹਨ, ਪਰ...।"

"ਹਾਂ, ਦੱਸੋ ਅੜਚਨ ਫਿਰ ਕਾਹਦੀ ਹੈ ?"

"ਨਾਥ ਜੀ ਆਖਦੇ ਹਨ ਕਿ ਇਕ ਗ੍ਰਸਤੀ ਦੇ ਗੁਰੂ ਅਖਵਾਉਣ ਕਾਰਨ ਇੰਦਰ ਦੇਵਤਾ ਰੁੱਸਿਆ ਹੋਇਆ ਹੈ। ਨਾਥ ਜੀ ਨੇ ਇੰਦਰ ਦੇਵਤੇ ਨੂੰ ਮਨਾਉਣ ਦਾ ਭਰੋਸਾ ਦਿਵਾਇਆ ਹੈ, ਪਰ ਉਹਦੀ ਸ਼ਰਤ ਹੈ ਕਿ ਆਪ ਪਿੰਡ ਛੱਡ ਜਾਓ।"

**ਸਤਿਗੁਰੁ ਸਭਨਾ ਦਾ ਭਲਾ ਮਨਾਇਦਾ... ॥੨॥ (੫)**

*(ਗਉੜੀ ਕੀ ਵਾਰ, ਮ: ੪, ਪੰਨਾ 302)*

ਧੀਰਜ ਦੇ ਪੁੰਜ ਸਤਿਗੁਰੂ ਜੀ ਮਿਹਰ ਵਿਚ ਬੋਲੇ:

"ਭਾਈ! ਜੇ ਸਾਡੇ ਇਥੋਂ ਜਾਣ ਨਾਲ ਤੁਹਾਡਾ ਭਲਾ ਹੁੰਦਾ ਹੈ ਤਾਂ ਸਾਨੂੰ ਕੀ ਉਜ਼ਰ ਹੋ ਸਕਦਾ ਹੈ, ਅਸੀਂ ਤਾਂ ਸਦਾ ਤੁਹਾਡਾ ਭਲਾ ਹੀ ਲੋੜਦੇ ਹਾਂ।"

ਸਿਆਣੇ ਸੋਝੀ ਵਾਲੇ ਬੰਦੇ ਅੰਦਰੋਂ ਬੜੇ ਸ਼ਰਮ ਮਹਿਸੂਸ ਕਰਦੇ ਸਨ, ਪਰ ਆਪ-ਹੁਦਰੇ ਮੁਲਖਈਏ ਦੀ ਰੁਚੀ ਅੱਗੇ ਉਹਨਾਂ ਦੀ ਕੁੱਝ ਪੇਸ਼ ਨਾ ਗਈ।

ਸਤਿਗੁਰਾਂ ਨੇ ਤਤਕਾਲ ਸਿੱਖ-ਸੰਗਤਾਂ ਨੂੰ ਕੂਚ ਕਰਨ ਦਾ ਹੁਕਮ ਦਿੱਤਾ। ਸਿੱਖ-ਸੰਗਤਾਂ ਨੇ ਹੁਕਮ ਅੱਗੇ ਸਿਰ ਨਿਵਾ ਕੇ ਬੇਨਤੀ ਕੀਤੀ:

"ਪਾਤਸ਼ਾਹ! ਕਿਧਰ ਨੂੰ ਜਾਣ ਦਾ ਹੁਕਮ ਹੈ?"

"ਜਿਥੇ ਪਰਮੇਸ਼ਰ ਲੈ ਜਾਏ।"

ਸਤਿਗੁਰੂ ਜੀ ਸੰਗਤਾਂ ਸਮੇਤ ਏਥੋਂ ਚੱਲ ਪਏ ਤੇ ਖ਼ਾਨ ਰਜਾਦੇ ਦੀ ਜੂਹ ਨੂੰ ਜਾ ਭਾਗ ਲਾਇਆ। ਓਥੇ ਨਾਮ-ਬਾਣੀ ਦੇ ਪ੍ਰਵਾਹ ਦੀ ਬਦੌਲਤ ਗਹਿਮਾ ਗਹਿਮ ਹੋ ਗਈ:

**ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ॥**
**ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ॥੧੮॥**

*(ਗੂਜਰੀ ਕੀ ਵਾਰ, ਮ: ੫, ਪੰਨਾ 523)*

ਮਿਹਰਾਂ ਦੇ ਸਾਗਰ ਸਤਿਗੁਰੂ ਜੀ ਤਾਂ ਚਲੇ ਗਏ, ਪਰ ਫਿਰ ਵੀ ਵਰਖਾ ਕਈ ਦਿਨ ਨਾ ਪਈ। ਲੋਕੀਂ ਜਾ ਨਾਥ ਦੇ ਦੁਆਲੇ ਹੋਏ। ਨਾਥ ਨੇ ਬੜੇ ਜੋਗ-ਸਾਧਨ ਕੀਤੇ, ਤੰਤਰ ਮੰਤਰ ਪੜ੍ਹੇ, ਪਰ ਬਣਿਆ ਕੁੱਝ ਨਾ। ਲੋਕਾਂ ਦੇ ਸਬਰ ਦਾ ਪਿਆਲਾ ਭਰ ਗਿਆ। ਉਹ ਕਾਹਲੇ ਪੈ ਗਏ ਤੇ ਜਾ ਕੇ ਲੱਗੇ ਨਾਥ ਨੂੰ ਬੋਲ ਕਬੋਲ ਬੋਲਣ। ਬਹੁਤ ਲੋਕ ਇਕੱਠੇ ਹੋ ਗਏ। ਜੋਗੀ ਦੇ ਭਾ ਦੀ ਬਣ ਗਈ।

ਭੂਤਰੇ ਲੋਕਾਂ ਕੋਲੋਂ ਰੱਬ ਰੱਖੇ। ਲੱਗੇ ਨਾਥ ਦੀ ਲਾਹ-ਪਾਹ ਕਰਨ। ਨਾਥ ਜੇ ਸੋਝੀ ਵਾਲਾ ਹੁੰਦਾ ਤਾਂ ਆਪਣੀ ਬੇਵਸੀ ਦਾ ਕੋਈ ਬਹਾਨਾ ਲਾ ਕੇ ਖਹਿੜਾ

ਛੁਡਾ ਲੈਂਦਾ, ਪਰ ਗੁਰੂ ਜੀ ਦੀ ਅਵੱਗਿਆ ਦਾ ਭਾਗੀ ਹੋਣ ਕਾਰਨ ਮੱਤ ਫਿਰ ਗਈ ਸੀ। ਅੱਗੋਂ ਛਿੱਥਾ ਪੈ ਗਿਆ। ਲੱਗਾ ਸਰਾਪ ਦੀਆਂ ਧਮਕੀਆਂ ਦੇਣ। ਲੋਕੀਂ ਹੋਰ ਗ਼ੁੱਸੇ ਵਿਚ ਆ ਗਏ ਤੇ ਨਾਥ ਨੂੰ ਮਾਰਨ ਕੁੱਟਣ ਲੱਗ ਪਏ।

ਏਧਰੋਂ ਸ੍ਰੀ ਅਮਰਦਾਸ ਜੀ ਗੁਰੂ-ਦਰਸ਼ਨ ਦੀ ਸਿਕ ਵਿਚ ਉਲਸਾਏ ਹੋਏ ਬਾਸਰਕੇ ਤੋਂ ਖਡੂਰ ਸਾਹਿਬ ਆਏ। ਆ ਕੇ ਸਾਰੇ ਸੁੰਞ ਵਰਤੀ ਹੋਈ ਦੇਖੀ। ਪੁੱਛ-ਗਿੱਛ ਕਰਨ 'ਤੇ ਸਾਰੀ ਘਟਨਾ ਦਾ ਪਤਾ ਲੱਗਾ। ਕਿਸੇ ਨੇ ਆ ਦੱਸਿਆ ਕਿ ਲੋਕੀਂ ਨਾਥ ਦੇ ਦੁਆਲੇ ਹੋਏ ਉਸ ਦੀ ਮਾਰ-ਕੁਟਾਈ ਕਰ ਰਹੇ ਹਨ। ਸ੍ਰੀ ਅਮਰਦਾਸ ਜੀ ਵੀ ਉਥੇ ਜਾ ਪਹੁੰਚੇ। ਦੇਖਿਆ ਤਾਂ ਨਾਥ ਪ੍ਰਾਣ ਛੱਡ ਚੁੱਕਾ ਸੀ।

ਸ੍ਰੀ ਅਮਰਦਾਸ ਜੀ ਨੇ ਲੋਕਾਂ ਨੂੰ ਸੰਬੋਧਨ ਕਰਦਿਆਂ ਕਿਹਾ :

"ਇਹ ਵਤੀਰਾ ਠੀਕ ਨਹੀਂ। ਤੁਸਾਂ ਗੁਰੂ-ਪਾਤਸ਼ਾਹ ਦੇ ਉੱਤਮ ਉਪਦੇਸ਼ ਦੀ ਪਰਵਾਹ ਨਾ ਕਰਦਿਆਂ ਹੋਇਆਂ, ਪਰਮੇਸ਼ਰ ਦੀ ਟੇਕ ਛੱਡ ਕੇ ਅਲਪੱਗ ਬੰਦੇ ਦੀ ਟੇਕ ਪਕੜੀ। ਇਹ ਇਕ ਵੱਡੀ ਭੁੱਲ ਕੀਤੀ। ਫਿਰ ਇਸ ਈਰਖਾਲੂ ਨਾਥ ਦੇ ਸਿੱਖੇ ਸਿਖਾਏ ਸਰਬੱਤ ਦਾ ਭਲਾ ਚਾਹੁਣ ਵਾਲੇ ਗੁਰੂ-ਪਾਤਸ਼ਾਹ ਜੀ ਤੋਂ ਬੇਮੁਖ ਹੋਏ, ਇਕ ਹੋਰ ਗ਼ਲਤੀ ਕੀਤੀ। ਹੁਣ ਇਸ ਨਾਥ ਦੀ ਹੱਤਿਆ ਕੀਤੀ ਹੈ, ਇਹ ਤੁਹਾਡੀ ਤੀਜੀ ਭੁੱਲ ਹੈ। ਇਹ ਸਭ ਕੁਝ ਪਰਮੇਸ਼ਰ ਤੋਂ ਬੇਮੁਖ ਹੋਣ ਦਾ ਸਿੱਟਾ ਹੈ। ਪਰਮੇਸ਼ਰ ਤੋਂ ਬੇਮੁਖ ਹੋਇਆਂ ਸੁਖ ਕਿਥੇ ? ਇਹ ਖ਼ੁਆਰੀ ਦਾ ਰਸਤਾ ਹੈ। ਇਸ ਤੋਂ ਜਿੰਨੀ ਛੇਤੀ ਮੁੜ ਪਵੋ, ਓਨਾ ਚੰਗਾ ਹੈ।"

ਲੋਕਾਂ ਦੇ ਤਪੇ ਵਿਰੁੱਧ ਰੋਹ ਦਾ ਇਕ ਕਾਰਨ ਇਹ ਸੀ ਕਿ ਉਸ ਨੇ ਅਣਹੋਂਦੀ ਸ਼ਕਤੀ ਦੀ ਸ਼ੇਖ਼ੀ ਮਾਰ ਕੇ ਉਹਨਾਂ ਨੂੰ ਧੋਖਾ ਦਿੱਤਾ ਸੀ, ਅਤੇ ਇਸ ਤੋਂ ਇਲਾਵਾ "ਨਾਲੇ ਚੋਰ ਨਾਲੇ ਚਤਰ" ਅੱਗੋਂ ਆਕੜਦਾ ਸੀ। ਪਰ ਜ਼ਿਆਦਾ ਖ਼ਫ਼ਾ ਉਹ ਇਸ ਗੱਲ ਕਰਕੇ ਸਨ ਕਿ ਨਾਥ ਨੇ ਉਹਨਾਂ ਨੂੰ ਗੁਰੂ ਤੋਂ ਬੇਮੁਖ ਕੀਤਾ ਸੀ। ਹੁਣ ਸ੍ਰੀ ਅਮਰਦਾਸ ਜੀ ਦੇ ਅਮੋਲਕ ਬਚਨ ਸੁਣ ਕੇ ਸਾਰੇ ਆਪਣੀ ਕਰਨੀ 'ਤੇ ਬੜੇ ਪਰੇਸ਼ਾਨ ਹੋਏ ਤੇ ਆਪਣੀ ਭੁੱਲ ਮੰਨ ਕੇ ਲੱਗੇ ਪਸਚਾਤਾਪ ਕਰਨ। ਸ੍ਰੀ ਅਮਰਦਾਸ ਜੀ ਨੇ ਅਨੁਭਵ ਕੀਤਾ ਕਿ ਭੋਲੇ ਲੋਕੀਂ ਨਾਥ ਦੀ ਚੁੱਕ-ਚੁਕਾਈ ਕਾਰਨ ਅਤੇ ਆਪਣੀ ਗ਼ਰਜ਼ ਦੇ ਮਾਰੇ ਹੋਏ ਔਝੜੇ ਪਏ ਸਨ ਤੇ ਹੁਣ ਆਪਣੀ ਕਰਨੀ ਕਰਕੇ ਮਨੋਂ ਦੁਖੀ ਹਨ।

ਤਰਸ ਦੀ ਮੂਰਤੀ ਤੇ ਪਰਉਪਕਾਰ ਦੇ ਪੁਤਲੇ ਸ੍ਰੀ ਅਮਰਦਾਸ ਜੀ ਕਰੁਣਾ ਰਸ ਵਿਚ ਆ ਗਏ। ਜਾਤਾ ਕਿ ਇਹਨਾਂ ਬਪੜਿਆਂ ਦੇ ਵੱਸ ਦੀ ਗੱਲ ਨਹੀਂ।

ਜਦੋਂ ਜੀਵਾਂ ਉੱਤੇ ਕਰੜਾ ਪਰਚਾ ਪੈਂਦਾ ਹੈ, ਹੋਣੀ ਵਰਤਦੀ ਹੈ, ਤਾਂ ਵੱਡੇ ਵੱਡੇ ਗਿਆਨਵਾਨ ਡੋਲ ਜਾਂਦੇ ਹਨ। ਭਾਣੇ ਵਿਚ ਕੋਈ ਵਿਰਲਾ ਵਡਭਾਗਾ ਹੀ ਆ ਸਕਦਾ ਹੈ। ਇਹ ਹਾਰੀ ਸਾਰੀ ਦੇ ਵੱਸ ਦੀ ਖੇਡ ਨਹੀਂ।

ਬਚਨ ਕੀਤਾ :

"ਭਲਿਓ ਲੋਕੋ ! ਤੁਸਾਂ 'ਗੁਰੂ' ਦੀ ਸਾਰ ਨਹੀਂ ਜਾਤੀ। ਸਤਿਗੁਰੂ ਅੰਤਰ-ਆਤਮੇ ਪਰਮੇਸ਼ਰ ਨਾਲ ਅਭੇਦ ਹੈ ਤੇ ਪਰਮੇਸ਼ਰ ਦੀਆਂ ਸਾਰੀਆਂ ਸ਼ਕਤੀਆਂ ਸਤਿਗੁਰੂ ਵਿਚ ਮੌਜੂਦ ਹਨ। ਗੁਰੂ ਦੀ ਵਡਿਆਈ ਇਹ ਹੈ ਕਿ ਉਹ ਆਪਣੀ ਮਹਾਨਤਾ ਦਰਸਾਉਣ ਲਈ ਇਹਨਾਂ ਸ਼ਕਤੀਆਂ ਨੂੰ ਨਹੀਂ ਵਰਤਦਾ।

"ਤੁਸੀਂ ਗੁਰੂ ਦੇ ਚਰਨਾਂ ਦਾ ਧਿਆਨ ਧਰੋ। ਆਓ ! ਸਾਰੇ ਜੁੜ ਕੇ ਅਰਦਾਸ ਕਰੀਏ, ਗੁਰੂ ਮੇਹਰ ਸਦਕਾ ਤੁਹਾਡਾ ਕਾਰਜ ਰਾਸ ਹੋਵੇਗਾ ਤੇ ਅਵੱਸ਼ ਹੋਵੇਗਾ।"

ਇਹ ਬਚਨ ਬੋਲਦਿਆਂ ਸ੍ਰੀ ਅਮਰਦਾਸ ਦੇ ਚਿਹਰੇ 'ਤੇ ਨਿਰਾਲੀ ਭਾਅ ਆ ਗਈ, ਮਾਨੋ ਰਿਧੀਆਂ-ਸਿਧੀਆਂ ਆਪ ਦੇ ਚਰਨਾਂ ਦੀ ਪਰਕਰਮਾਂ ਕਰਨ ਲੱਗੀਆਂ।

ਸਾਰਿਆਂ ਦੇ ਹੱਥ ਜੁੜ ਗਏ, ਨੈਣ ਮੁੰਦ ਗਏ, ਹਿਰਦੇ ਜੁੜ ਗਏ ਗੁਰੂ ਚਰਨਾਂ ਨਾਲ। ਅੱਗੇ ਅੱਗੇ ਸ੍ਰੀ ਅਮਰਦਾਸ ਜੀ ਉੱਚੀ ਧੁਨ ਵਿਚ "ਧੰਨ ਗੁਰੂ ਅੰਗਦ ਦੇਵ ਜੀ" ਬੋਲਦੇ ਤੇ ਪਿੱਛੇ ਸਾਰੇ ਲੋਕੀਂ। ਖਡੂਰ ਵਿਚ ਫਿਰ ਗੁਰੂ ਨਾਮ ਦੀ ਧੁਨਕਾਰ ਉੱਠੀ। ਵਾਯੂ-ਮੰਡਲ ਪਵਿੱਤਰ ਹੋ ਗਿਆ। ਪ੍ਰਭੂ ਦੀ ਮੇਹਰ ਹੋਈ, ਕੁਝ ਹੀ ਚਿਰ ਮਗਰੋਂ ਆਕਾਸ਼ 'ਤੇ ਬੱਦਲ ਚੜ੍ਹ ਆਏ ਤੇ ਸਾਰੇ ਜਲ ਥਲ ਹੋ ਗਿਆ।

ਇਸ ਘਟਨਾ ਦੇ ਸੰਬੰਧ ਵਿਚ ਭਾ: ਸ: ਡਾਕਟਰ ਵੀਰ ਸਿੰਘ ਜੀ ਨੇ *ਅਸ਼ਟ ਗੁਰ ਚਮਤਕਾਰ* (ਪੰਨਾ 267) ਵਿਚ ਹੇਠ ਲਿਖਿਆ ਨੋਟ ਦਿੱਤਾ ਹੈ :

> "ਐਉਂ ਬੀ ਲਿਖਿਆ ਹੈ ਕਿ ਸ੍ਰੀ ਅਮਰਦਾਸ ਜੀ ਨੇ ਕਿਹਾ ਜ਼ਿਮੀਂਦਾਰਾਂ ਨੂੰ ਕਿ ਤਪੇ ਨੂੰ ਬਾਹਰ ਕੱਢ ਖੇਤਾਂ ਵਿਚ ਲੈ ਜਾਓ, ਜਿਸ ਜਿਸ ਖੇਤ ਵਿਚ ਇਹ ਜਾਏਗਾ ਉਸ ਉਸ ਖੇਤ ਵਿਚ ਮੀਂਹ ਪਏਗਾ। ਇਸੇ ਤਰ੍ਹਾਂ ਹੀ ਹੋਇਆ। ਜ਼ਿਮੀਂਦਾਰਾਂ ਨੇ ਉਸ ਨੂੰ ਖੇਤ ਖੇਤ ਘਸੀਟਿਆ ਤਾਂ ਘਿਸਟੀਂਦਾ ਮਰ ਗਿਆ। ਇਹ ਗੱਲ ਅਗ਼ਲਬ (ਸੰਭਵ) ਨਹੀਂ ਜਾਪਦੀ, ਕਿਉਂਕਿ ਜੇ ਤਪੇ ਦੇ ਖੇਤਾਂ ਵਿਚ ਜਾਣ ਨਾਲ ਮੀਂਹ ਪਿਆ ਤਾਂ ਤਪੇ ਦੇ ਕਦਮਾਂ ਦਾ ਹੀ ਯਤਨ ਸਾਬਤ ਹੋਇਆ। ਇਹ ਗੱਲ ਵੀ ਕਿਆਸ ਵਿਚ ਨਹੀਂ ਆਉਂਦੀ ਕਿ ਇਕ ਇਕ ਖੇਤ ਵਿਚ ਮੀਂਹ ਕੀਕੂੰ ਵੱਸੇ, ਬੱਦਲ ਦਾ ਅੰਬਰਾਂ ਤੋਂ ਵੱਸਣਾ ਕੱਢੀ ਹੋਈ ਮੇਣਤੀ ਵਿਚ

ਕੀਕੂੰ ਹੋ ਸਕਦਾ ਹੈ ? ਫੇਰ ਜੇ ਉਸ ਨੂੰ ਮਰਵਾਉਣਾ ਪ੍ਰਯੋਜਨ ਸੀ ਤਾਂ ਇਹ ਗੱਲ ਸ੍ਰੀ ਅਮਰਦਾਸ ਜੀ ਦੇ ਆਸ਼ੇ ਵਿਚ ਨਹੀਂ ਹੋ ਸਕਦੀ। ਓਹ ਤਾਂ ਉਪਕਾਰ ਦੀ ਮੂਰਤ ਸੇ। ਜੱਟਾਂ ਦੀ ਭੁੱਲ ਦਰਸਾ ਦਿੱਤੀ ਤੇ 'ਗੁਰੂ ਕੇ ਨਾਮ' ਨਾਲ ਮੀਂਹ ਵਸਾ ਕੇ ਭਲਾ ਕਰ ਦਿੱਤਾ। ਜੋਗੀ ਦੀ ਖੇਚਲ, ਜੋਗੀ ਦੀ ਮੂਰਖਤਾ ਦਾ ਫਲ ਸੀ, ਜਿਸ ਨੇ ਜੱਟਾਂ ਦੇ ਬਲ ਨੂੰ ਗੁਰੂ ਕੇ ਵਿਰੁੱਧ ਵਰਤਿਆ ਸੀ, ਉਹ ਬਲ ਆਪਣੇ 'ਤੇ ਉਲਟ ਕੇ ਪੈ ਗਿਆ—ਕਰੇ ਪਰ ਨੂੰ ਆਵੇ ਘਰ ਨੂੰ। ਫਿਰ ਵੀ ਕਮਾਲ ਦੇਖੋ ਖਿਮਾ ਦਾ ਕਿ ਗੁਰੂ ਅੰਗਦ ਦੇਵ ਜੀ ਨੇ ਆਪਣੇ ਪਰਮ ਪਿਆਰੇ ਦੇ ਸ਼ਕਤੀ ਦਿਖਾਲਣ ਨੂੰ ਪਸੰਦ ਨਹੀਂ ਕੀਤਾ ਤੇ ਜੱਟਾਂ ਨੂੰ ਤਾਂ ਭਾਵੇਂ ਸੁਖ ਵਰਤਿਆ, ਪਰ ਜੋ ਜੋਗੀ ਨੂੰ ਖੇਚਲ ਹੋਈ, ਉਸ ਬਦਲੇ ਸ੍ਰੀ ਅਮਰਦਾਸ ਜੀ ਵਰਗੇ ਪਿਆਰੇ ਨਾਲ ਕੁਛ ਉਦਾਸੀ ਧਾਰਨ ਕਰ ਲਈ ਸੀ।"

**ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥**
**ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ॥੨॥ (੧੦)**

*(ਵਡਹੰਸੁ ਕੀ ਵਾਰ, ਮਹਲਾ ੧, ਪੰਨਾ 590)*

ਮੀਂਹ ਪੈਂਦਿਆਂ ਸਾਰ ਸਾਰੇ ਲੋਕ ਆਪੋ-ਆਪਣੇ ਘਰੀਂ ਚਲੇ ਗਏ। ਸ੍ਰੀ ਅਮਰਦਾਸ ਮੀਂਹ ਪੈਂਦੇ ਵਿਚ ਪੁੱਜ ਗਏ ਖ਼ਾਨ ਰਜਾਦੇ ਦੀ ਜੂਹ ਵਿਚ, ਜਿਥੇ ਗੁਰੂ ਜੀ ਬਿਰਾਜ ਰਹੇ ਸਨ। ਦੂਰੋਂ ਸ੍ਰੀ ਅਮਰਦਾਸ ਜੀ ਨੂੰ ਆਉਂਦਾ ਵੇਖ ਕੇ ਹਜ਼ੂਰ ਨੇ ਉਸ ਵੱਲ ਕੰਡ ਕਰ ਲਈ। ਸ੍ਰੀ ਅਮਰਦਾਸ ਦੂਜੇ ਪਾਸੇ ਨਮਸਕਾਰ ਕਰਨ ਲਈ ਵਧੇ, ਪਰ ਸਤਿਗੁਰੂ ਜੀ ਨੇ ਪਾਸਾ ਬਦਲ ਕੇ ਉਧਰ ਕੰਡ ਕਰ ਲਈ। ਸ੍ਰੀ ਅਮਰਦਾਸ ਜੀ ਸਮਝ ਗਏ ਕਿ ਉਹਨਾਂ ਕੋਲੋਂ ਕੋਈ ਅਵੱਗਿਆ ਹੋਈ ਹੈ। ਬੜੀ ਅਧੀਨਗੀ ਵਿਚ ਬੇਨਤੀ ਕੀਤੀ:

"ਮੇਹਰਾਂ ਦੇ ਸਾਈਂ! ਸਾਡੇ ਔਗੁਣਾਂ ਦਾ ਲੇਖਾ ਨਾ ਕਰੋ! ਅਸੀਂ ਤਾਂ ਸਦਾ ਸਦਾ ਭੁੱਲਣਹਾਰ ਹਾਂ। ਆਪ ਜੀ ਸਦਾ ਬਖ਼ਸ਼ੰਦ ਹੋ। ਆਪਣੀ ਵਡਿਆਈ ਵਿਚ ਅਸਾਂ ਗੁਨਾਹਗਾਰਾਂ ਨੂੰ ਬਖ਼ਸ਼ੋ ਤੇ ਸੁਮੱਤ ਬਖ਼ਸ਼ੋ।"

"ਪੁਰਖਾ! ਤੈਂ ਤੜ ਵਿਚ ਆ ਕੇ ਸ਼ਕਤੀ ਵਿਖਾਈ ਹੈ। ਇਹ ਸਿੱਖੀ ਮਾਰਗ ਨਹੀਂ। ਤੈਂ ਅਜ਼ਲੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਬਜਾਏ ਆਪਣਾ ਭਾਣਾ ਕੀਤਾ ਹੈ। ਇਹ ਪ੍ਰਭੂ-ਪ੍ਰਸੰਨਤਾ-ਪ੍ਰਾਪਤੀ ਦਾ ਕਰਮ ਨਹੀਂ। ਇਹ ਦੋਸ਼ ਹੈ, ਜੋ ਪ੍ਰਭੂ ਨੂੰ ਨਹੀਂ ਭਾਉਂਦਾ।"

**ਆਪਣਾ ਭਾਣਾ ਤੁਮ ਕਰਹੁ,**
**ਤਾ ਫਿਰਿ ਸਹ ਖੁਸੀ ਨ ਆਵਏ ॥** *(ਆਸਾ ਮ: ੩, ਛੰਤੁ ਘਰੁ ੩, ਪੰਨਾ 440)*

ਸ੍ਰੀ ਅਮਰਦਾਸ ਚਰਨਾਂ 'ਤੇ ਚੁਫਾਲ ਢਹਿ ਪਏ। ਬੇਨਤੀ ਕੀਤੀ :

"ਪਾਤਸ਼ਾਹ ! ਆਪ ਜੀ ਦਾ ਨਿਰਾਦਰ ਹੁੰਦਾ ਦੇਖ ਕੇ ਝੱਲਿਆ ਨਹੀਂ ਗਿਆ। ਅਸੀਂ ਥੋੜ-ਵਿਤੇ ਮਨੁੱਖ ਹਾਂ। ਦਾਤਾ ! ਮੈਂ ਗੁਨਾਹਗਾਰ ਵਿਚ ਸ਼ਕਤੀ ਕਿਥੋਂ ਆਈ। ਸ਼ਕਤੀਆਂ ਦਾ ਭੰਡਾਰ ਆਪ ਜੀ ਦੇ ਨਾਮ ਵਿਚ ਹੈ ਤੇ ਇਹ ਕ੍ਰਿਸ਼ਮਾ ਤਾਂ ਆਪ ਜੀ ਦੇ ਨਾਮ ਦੀ ਬਰਕਤ ਨਾਲ ਵਰਤਿਆ ਹੈ। ਸਾਹਿਬ ਜੀਉ ! ਸੇਵਕ 'ਤੇ ਮੇਹਰ ਕਰੋ ! ਭਾਣੇ ਦੀ ਬਖ਼ਸ਼ਿਸ਼ ਕਰੋ !! ਸਦਾ ਰਜ਼ਾ ਵਿਚ ਰਾਜ਼ੀ ਰਹੀਏ !!!"

ਸਤਿਗੁਰੂ ਜੀ ਨੇ ਪਿਆਰ ਨਾਲ ਸਮਝਾਇਆ ਕਿ ਸ਼ਕਤੀਆਂ ਦਿਖਾਉਣ ਨਾਲ ਕਿਸੇ ਦਾ ਕੁਝ ਨਹੀਂ ਸੌਰਦਾ, ਪਰ ਦਿਖਾਉਣ ਵਾਲੇ ਦਾ ਆਪਣਾ ਨੁਕਸਾਨ ਹੁੰਦਾ ਹੈ, ਹਉਮੈ ਆ ਜਾਂਦੀ ਹੈ, ਬੰਧਨ ਪੈ ਜਾਂਦੇ ਹਨ। ਏਸ ਤਰ੍ਹਾਂ ਪ੍ਰਭੂ-ਸੁਆਮੀ ਦੀ ਨਾਰਾਜ਼ਗੀ ਪੱਲੇ ਪੈਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਰਜ਼ਾ ਦਾ ਮਾਰਗ ਦ੍ਰਿੜ੍ਹ ਕਰਾਇਆ ਹੈ :

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**
**ਤੂ ਸਦਾ ਸਲਾਮਤਿ ਨਿਰੰਕਾਰ ॥੧੬॥** *(ਜਪੁ ਜੀ ਸਾਹਿਬ)*

ਕੁਝ ਚਿਰ ਮਗਰੋਂ ਪਿੰਡ ਵਾਲੇ ਲੋਕੀਂ ਵੀ ਇਕੱਠੇ ਹੋ ਕੇ ਪੁੱਜ ਗਏ। ਗੱਲ ਪੱਲੇ ਪਾ ਚਰਨਾਂ 'ਤੇ ਢਹਿ ਆਪਣੀ ਅਵੱਗਿਆ ਦੀ ਭੁੱਲ ਮੰਨੀ ਤੇ ਬਖ਼ਸ਼ਿਸ਼ ਲਈ ਜੋਦੜੀ ਕੀਤੀ।

ਸਤਿਗੁਰਾਂ ਨੇ ਸਾਰਿਆਂ ਨੂੰ ਭਾਣੇ ਦਾ ਮਾਰਗ ਦ੍ਰਿੜ੍ਹ ਕਰਾਇਆ ਤੇ ਬੜੇ ਵਜਦ ਵਿਚ ਸਲੋਕ ਗਾਇਆ :

**ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥**
**ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥**
**ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥**
**ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥**
**ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥**
**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥**

*(ਆਸਾ ਕੀ ਵਾਰ, ਸਲੋਕੁ ਮ: ੨, ਪੰਨਾ 474)*

ਸਾਰਿਆਂ ਨੇ ਹੁਕਮ ਅੱਗੇ ਸਿਰ ਨਿਵਾਇਆ। ਫਿਰ ਖਡੂਰ ਮੁੜਨ ਲਈ

ਬੇਨਤੀ ਕੀਤੀ। ਦੀਨ ਦਿਆਲ ਸਤਿਗੁਰੂ ਜੀ ਨੇ ਪ੍ਰਵਾਨ ਕੀਤੀ, ਪਰ ਨਾਲ ਬਚਨ ਕੀਤਾ ਕਿ ਉਸ ਨਾਥ ਦੇ ਨਮਿਤ ਲੰਗਰ ਲਾਓ, ਗ਼ਰੀਬ-ਗ਼ੁਰਬੇ ਨੂੰ ਭੋਜਨ ਖੁਆਓ। ਉਸ ਦੀ ਆਤਮਿਕ ਕਲਿਆਣ ਹਿਤ ਅਰਦਾਸ ਕਰੋ।

## ਗੋਬਿੰਦ ਵਾਲੁ ਗੋਬਿੰਦ ਪੁਰੀ ਸਮ

ਇਕ ਪ੍ਰਸਿੱਧ ਵਿਅਕਤੀ ਗੋਂਦੇ ਖੱਤਰੀ ਦਾ ਕਾਰਜ ਗੁਰੂ-ਮੇਹਰ ਸਦਕਾ ਰਾਸ ਹੋਇਆ। ਉਸ ਨੇ ਆਪਣੀ ਜ਼ਮੀਨ ਵਿੱਚੋਂ ਕੁੱਝ ਟੋਟਾ ਗੁਰੂ ਨਮਿਤ ਅਰਪਨ ਕਰਨਾ ਸੁੱਖਿਆ ਹੋਇਆ ਸੀ। ਗੁਰੂ-ਚਰਨਾਂ ਵਿਚ ਹਾਜ਼ਰ ਹੋ ਕੇ ਗੋਂਦੇ ਨੇ ਬੇਨਤੀ ਕੀਤੀ :

"ਪਾਤਸ਼ਾਹ! ਬਿਆਸ ਦੇ ਕੰਢੇ ਪੱਤਣ ਲਾਗੇ ਤੁਹਾਡੇ ਸੇਵਕ ਦੀ ਕੁੱਝ ਜ਼ਮੀਨ ਹੈ। ਮੇਰੀ ਲਾਲਸਾ ਹੈ ਕਿ ਆਪ ਜੀ ਉਸ ਨੂੰ ਆਪਣੀ ਚਰਨ-ਛੋਹ ਬਖ਼ਸ਼ੋ ਅਤੇ ਉਥੇ ਨਗਰੀ ਵਸਾਉਣ ਦੀ ਬਖ਼ਸ਼ਸ਼ ਕਰੋ, ਤਾਂ ਜੋ ਆਪ ਜੀ ਦੇ ਚਰਨਾਂ ਸਦਕਾ ਉਥੇ ਰੌਣਕ ਹੋ ਜਾਵੇ ਤੇ ਇਸ ਨਾਲ ਆਉਣ ਜਾਣ ਵਾਲੀ ਸਿੱਖ ਸੰਗਤ ਨੂੰ ਸੁਖ ਹੋ ਜਾਵੇ। ਜ਼ਮੀਨ ਜ਼ਰਾ ਕਰੜੀ ਹੈ। ਓਪਰੀਆਂ ਰੂਹਾਂ ਦਾ ਵਾਸਾ ਹੈ। ਨਾਲੇ ਮੇਰਾ ਸ਼ਰੀਕਾ ਮੇਰੇ ਨਾਲ ਖੁਣਸ ਖਾਂਦਾ ਹੈ ਤੇ ਵਸੋਂ ਦਾ ਵਿਰੋਧ ਕਰਦਾ ਹੈ। ਇਹ ਕਾਰਜ ਆਪ ਜੀ ਦੀ ਮੇਹਰ ਸਦਕਾ ਹੀ ਸਿਰੇ ਚੜ੍ਹ ਸਕਦਾ ਹੈ।"

ਤ੍ਰਿਕਾਲ-ਦਰਸੀ ਸਤਿਗੁਰੂ ਜਾਣਦੇ ਸਨ ਕਿ ਸ੍ਰੀ ਅਮਰਦਾਸ ਜੀ ਦੀ ਉਹਨਾਂ ਦੇ ਪੁੱਤਰਾਂ, ਦਾਸੂ ਜੀ ਅਤੇ ਦਾਤੂ ਜੀ ਵੱਲੋਂ ਵਿਰੋਧਤਾ ਕੀਤੀ ਜਾ ਰਹੀ ਹੈ ਤੇ ਇਸ ਵਿਰੋਧਤਾ ਦੇ ਕਾਰਨ ਉਹਨਾਂ ਦੇ ਖਡੂਰ ਰਹਿਣ ਵਿਚ ਕਾਫ਼ੀ ਮੁਸ਼ਕਲ ਪੇਸ਼ ਆਉਣ ਦੀ ਸੰਭਾਵਨਾ ਹੋ ਸਕਦੀ ਹੈ। ਸਾਰੇ ਪੱਖਾਂ ਨੂੰ ਵਿਚਾਰ ਕੇ ਹਜ਼ੂਰ ਨੇ ਸ੍ਰੀ ਅਮਰਦਾਸ ਜੀ ਨੂੰ ਆਗਿਆ ਕੀਤੀ ਕਿ ਗੋਂਦੇ ਨਾਲ ਜਾ ਕੇ ਨਗਰੀ ਦੀ ਉਸਾਰੀ ਕਰਾਉਣ।

ਸ੍ਰੀ ਅਮਰਦਾਸ ਜੀ ਅਜੇ ਥੋੜੇ ਦਿਨ ਪਹਿਲਾਂ ਹੀ ਬਾਸਰਕੇ ਤੋਂ ਵਾਪਸ ਖਡੂਰ ਆਏ ਸਨ। ਤਰਸਦਿਆਂ ਨੂੰ ਮਸਾਂ ਕੁੱਝ ਦਿਨ ਹੀ ਹਾਜ਼ਰੀ-ਹਜ਼ੂਰੀ ਤੇ ਸੇਵਾ ਪ੍ਰਾਪਤ ਹੋਈ ਸੀ ਕਿ ਫਿਰ ਬਾਹਰ ਜਾਣ ਦੀ ਆਗਿਆ ਹੋ ਗਈ। ਸੁਣ ਕੇ ਕਲੇਜਾ ਕੰਬ ਗਿਆ, ਲੂੰ-ਕੰਡੇ ਹੋ ਗਏ, ਬੁੱਤ ਦੇ ਬੁੱਤ ਬਣ ਗਏ। ਸੋਚਣ ਲੱਗੇ, 'ਵਿੱਛੜ ਕੇ ਕਿਵੇਂ ਜੀਵਸਾਂ। ਫਿਰ ਦੁਨਿਆਵੀ ਕੰਮ-ਕਾਰ ਵੱਲ ਨਾ ਹੀ ਮੇਰੀ ਰੁਚੀ ਹੈ

ਤੇ ਨਾ ਹੀ ਮੈਨੂੰ ਕੋਈ ਤਜਰਬਾ ਹੈ, ਨਗਰੀ ਉਸਾਰੀ ਦੇ ਏਡੇ ਵੱਡੇ ਕੰਮ ਵਿਚ ਮੈਥੋਂ ਕੀ ਸਰ ਆਏਗੀ। ਇਕ ਗੁਰੂ-ਦਰ ਤੋਂ ਵਿਛੋੜਾ, ਦੂਜਾ ਓਪਰੀਆਂ ਰੂਹਾਂ ਵੱਲੋਂ ਮੱਲੀ ਹੋਈ ਧਰਤੀ 'ਤੇ ਨਗਰੀ ਵਸਾਉਣ ਦਾ ਖਲਜਗਣ; ਕਿਧਰੇ ਗੁਰੂ-ਚਰਨਾਂ ਤੋਂ ਟੁੱਟ ਕੇ ਮਨ ਵਿਖੇਪਤਾ ਵਿਚ ਨਾ ਫਸ ਜਾਏ।'

ਫਿਰ ਮਨ ਦੀ ਸੋਚਣੀ ਨੇ ਪਾਸਾ ਪਰਤਿਆ। ਗੁਰਮਤੀ ਸੋਚ ਸਫੁਰਨ ਹੋਈ। ਤ੍ਰਭਕ ਉੱਠੇ। ਓਹੋ! ਮੈਂ ਕਿਸ ਵਹਿਣ ਵਿਚ ਵਹਿ ਤੁਰਿਆ ਹਾਂ। ਮੈਂ ਕਉਣ ਹਾਂ ਬਪਰਾ ਸੇਵਾ ਕਰਨ ਵਾਲਾ। ਸਤਿਗੁਰੂ ਸਮਝਾਇਆ ਕਰਦੇ ਹਨ ਕਿ ਰਜ਼ਾ ਵਿਚ ਰਹਿਣਾ ਹੀ ਸਭ ਤੋਂ ਵੱਡੀ ਸੇਵਾ ਹੈ। ਰਜ਼ਾ ਦੇ ਮਾਲਕ ਸਤਿਗੁਰੂ ਜਿਹੜੀ ਸੇਵਾ ਬਖ਼ਸ਼ਦੇ ਹਨ ਅਤੇ ਜਿਵੇਂ ਆਗਿਆ ਕਰਦੇ ਹਨ, ਸਭ ਕਾਸੇ ਵਿਚ ਉਹਨਾਂ ਦੀ ਬਖ਼ਸ਼ਸ਼ ਹੀ ਬਖ਼ਸ਼ਸ਼ ਹੈ, ਉਹ ਆਪ ਕਰਨ-ਕਰਾਉਣ ਜੋਗ ਹਨ। ਅੱਗੇ ਬਾਸਰਕੇ ਜਾਣ ਦੀ ਆਗਿਆ ਕੀਤੀ ਸਾਨੇ, ਪਰ ਨਾਲ ਹੀ ਇਹ ਬਖ਼ਸ਼ਸ਼ ਕਰ ਦਿੱਤੀਓ ਨੇ ਕਿ ਸਰੀਰਕ ਤੌਰ 'ਤੇ ਭਾਵੇਂ ਵਿਛੋੜਾ ਰਿਹਾ, ਪਰ ਸ਼ਬਦ ਦੁਆਰਾ ਅੰਤਰ-ਆਤਮੇ ਮਿਲਾਪ ਦੀ ਬਖ਼ਸ਼ਸ਼ ਕਰ ਕੇ ਠੰਡ ਵਰਤਾਈ ਰੱਖੀ। ਹੁਣ ਵੀ ਆਪੇ ਮੇਹਰ ਕਰਨਗੇ, ਸਹਾਈ ਹੋਣਗੇ। ਸੇਵਾਦਾਰ ਨੂੰ ਹਰ ਦਮ ਸੇਵਾ ਲਈ ਹਾਜ਼ਰ ਰਹਿਣ ਦੀ ਲੋੜ ਹੈ। ਜਿਹੜੀ ਸੇਵਾ ਵੀ ਮਿਲੇ, ਉਸ ਨੂੰ ਬਖ਼ਸ਼ਸ਼ ਸਮਝ ਕੇ ਝੋਲੀ ਪੁਆਵੇ।

ਸੋ ਹੱਥ ਜੋੜ ਕੇ ਬੇਨਤੀ ਕੀਤੀ:

"ਪਾਤਸ਼ਾਹ! ਮੈਂ ਨਿਗੁਣਾ ਤੇ ਨਿਕਾਰਾ ਜਿਹਾ ਸੇਵਾਦਾਰ ਹਾਂ। ਮੇਰੇ ਵਿਚ ਕੋਈ ਯੋਗਤਾ ਨਹੀਂ। ਆਪ ਜੀ ਸਰਬ-ਕਲਾ ਸਮਰੱਥ ਹੋ ਅਤੇ ਸਰਬੱਗ ਹੋ। ਜਿਵੇਂ ਆਗਿਆ ਹੋਵੇ, ਦਾਸ ਹਾਜ਼ਰ ਹੈ। ਆਪ ਜੀ ਸਿਰ 'ਤੇ ਹੱਥ ਧਰੋ! ਮੇਹਰ ਕਰੋ, ਆਪ ਜੀ ਦੇ ਚਰਨਾਂ ਨਾਲ ਸਦਾ ਬਣ ਆਵੇ!!"

ਪਾਤਸ਼ਾਹ ਮੁਸਕਰਾਏ, ਮਿਹਰ ਦੀ ਨਜ਼ਰ ਨਾਲ ਨਿਹਾਲ ਕਰ ਦਿੱਤਾ ਸੇਵਕ ਨੂੰ। ਆਪਣੇ ਹਸਤ-ਕਮਲਾਂ ਨਾਲ ਛੱਟੀ ਪ੍ਰਦਾਨ ਕਰਦਿਆਂ ਫ਼ੁਰਮਾਇਆ:

"ਪਰਮੇਸ਼ਰ ਤੁਹਾਡੇ ਸਦਾ ਅੰਗ ਸੰਗ ਹੈ। ਜਾ ਕੇ ਇਸ ਛੱਟੀ ਨਾਲ ਨਿਸ਼ਾਨ-ਦੇਹੀ ਦੇ ਦਿਓ, ਸਭ ਕਾਰਜ ਰਾਸ ਹੋ ਜਾਏਗਾ।"

ਸ਼ੁਕਰਾਨੇ ਵਿਚ ਦ੍ਰਵੀਭੂਤ ਹੋਏ ਸ੍ਰੀ ਅਮਰਦਾਸ ਜੀ ਨੇ ਬਖ਼ਸ਼ਸ਼ ਦੀ ਛੱਟੀ ਅਦਬ ਸਤਿਕਾਰ ਨਾਲ ਸਿਰ 'ਤੇ ਧਰ ਲਈ ਅਤੇ ਗੋਂਦੇ ਨਾਲ ਹੋ ਟੁਰੇ। ਭੈ-ਭਾਵਨੀ ਦੀ ਮੂਰਤ ਸ੍ਰੀ ਅਮਰਦਾਸ ਜੀ ਪਿਛਲੇ ਪੈਰੀਂ ਤੁਰਦੇ ਗਏ, ਤਾਂ ਜੁ ਗੁਰੂ ਪਾਤਸ਼ਾਹ ਵੱਲ ਉਹਨਾਂ ਦੀ ਪਿੱਠ ਨਾ ਹੋਵੇ।

ਜਾ ਕੇ ਗੁਰੂ-ਚਰਨਾਂ ਨਾਲ ਜੁੜ ਕੇ ਅਰਦਾਸ ਕੀਤੀ ਅਤੇ ਬਾਣੀ ਪੜ੍ਹਦਿਆਂ ਗੁਰੂ-ਆਗਿਆ ਅਨੁਸਾਰ ਨਿਸ਼ਾਨ ਲਗਾ ਦਿੱਤਾ। ਨਾਮ-ਬਾਣੀ ਦਾ ਅੱਠੇ ਪਹਿਰ ਪ੍ਰਵਾਹ ਚਲਾ ਦਿੱਤਾ। ਧਰਤੀ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸਦਕਾ ਪਵਿੱਤਰ ਹੋ ਗਈ ਅਤੇ ਸਭ ਰੁਕਾਵਟਾਂ ਕਾਫ਼ੂਰ ਹੋ ਗਈਆਂ। ਉਸਾਰੀ ਉਤਸ਼ਾਹ ਨਾਲ ਹੋਣ ਲੱਗੀ ਤੇ ਥੋੜੇ ਦਿਨਾਂ ਵਿਚ ਹੀ ਕਈ ਮਕਾਨ ਖੜੇ ਹੋ ਗਏ।

ਸਤਿਗੁਰੂ ਜੀ ਦੀ ਆਗਿਆ ਹੋਈ ਕਿ ਸ੍ਰੀ ਅਮਰਦਾਸ ਪਰਿਵਾਰ ਨੂੰ ਬਾਸਰਕੇ ਤੋਂ ਗੋਇੰਦਵਾਲ ਲੈ ਆਉਣ ਤੇ ਇਥੇ ਆਪਣੇ ਕੋਲ ਰੱਖਣ। ਜਦੋਂ ਸ੍ਰੀ ਅਮਰਦਾਸ ਜੀ ਪਰਿਵਾਰ ਲਿਆਉਣ ਲਈ ਬਾਸਰਕੇ ਗਏ ਹੋਏ ਸਨ ਤਾਂ ਗੋਂਦੇ ਨੇ ਉਹਨਾਂ ਦੀ ਰਿਹਾਇਸ਼ ਲਈ ਮਕਾਨ ਦੀ ਉਸਾਰੀ ਕਰਵਾ ਦਿੱਤੀ। ਬੜਾ ਖੁੱਲ੍ਹਾ ਤੇ ਸੁੰਦਰ ਮਕਾਨ ਬਣਵਾਇਆ। ਜਦੋਂ ਆਪ ਵਾਪਸ ਮੁੜੇ ਤਾਂ ਮਕਾਨ ਦੇਖਦਿਆਂ ਹੀ ਸੋਚ-ਸਾਗਰ ਵਿਚ ਡੁੱਬ ਗਏ। ਮਨ ਵਿਚ ਸੰਕਲਪ ਉੱਠਿਆ, 'ਅੱਗ ਲੱਗੇ ਸੇਵਕ ਦੇ ਅਜਿਹੇ ਵਸੇਬੇ ਨੂੰ, ਜੋ ਮਾਲਕ ਦੇ ਘਰ ਨਾਲੋਂ ਵਧਵਾਂ ਹੋਵੇ।' ਸਾਰੇ ਦੰਗ ਰਹਿ ਗਏ, ਪਲੋ-ਪਲੀ ਵਿਚ ਮਕਾਨ ਨੂੰ ਅੱਗ ਲੱਗ ਗਈ, ਜੋ ਛੇਤੀ ਹੀ ਬੁਝਾ ਦਿੱਤੀ ਗਈ, ਪਰ ਕੁੱਝ ਕੜੀਆਂ ਸੜ ਗਈਆਂ ਤੇ ਮਕਾਨ ਡਿੱਗ ਪਿਆ। ਆਪ ਜੀ ਦੀ ਆਗਿਆ ਅਨੁਸਾਰ ਅਧ-ਸੜੀਆਂ ਕੜੀਆਂ ਨਾਲ ਫਿਰ ਉਥੇ ਥੋੜੇ ਦਿਨਾਂ ਵਿਚ ਹੀ ਸਾਦਾ ਜਿਹਾ ਮਕਾਨ ਉਸਾਰਿਆ ਗਿਆ, ਜਿਥੇ ਆਪ ਜੀ ਨੇ ਪ੍ਰਵੇਸ਼ ਕੀਤਾ।

ਸੱਚੇ ਸਿੱਖਾਂ ਅੰਦਰ ਸਦਾ ਹੀ ਇਹ ਭਾਵਨਾ ਰਹੀ ਹੈ ਕਿ ਉਨ੍ਹਾਂ ਪਾਸ ਜੋ ਵੀ ਸਭ ਤੋਂ ਵਧੀਆ ਵਸਤੂ ਹੋਵੇ, ਉਹ ਆਪਣੇ ਜੀਵਨ-ਆਧਾਰ ਸਤਿਗੁਰੂ ਜੀ ਨੂੰ ਅਰਪਨ ਕਰ ਕੇ ਮਨ ਦੀ ਰੀਝ ਪੂਰੀ ਕਰਨ। ਸਿੱਖ ਇਤਿਹਾਸ ਵਿਚ ਅਜਿਹੀਆਂ ਕਈ ਮਿਸਾਲਾਂ ਹਨ ਕਿ ਜਦੋਂ ਕਿਸੇ ਸਿੱਖ ਨੂੰ ਕੋਈ ਚੀਜ਼ ਵਧੀਆ ਲੱਗੀ ਤਾਂ ਉਸ ਨੂੰ ਆਪ ਅੰਗੀਕਾਰ ਕਰਨ ਦੀ ਬਜਾਏ ਸਤਿਗੁਰਾਂ ਦੇ ਭੇਟ ਕਰ ਦਿੱਤਾ।

ਦੁਖ ਦੀ ਗੱਲ ਹੈ ਕਿ ਜਿਨ੍ਹਾਂ ਸੱਜਣਾਂ ਨੇ ਅੱਜ-ਕੱਲ੍ਹ ਆਪਣੇ ਘਰਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਵਾਰਾ ਰੱਖਿਆ ਹੋਇਆ ਹੈ, ਉਹਨਾਂ ਵੱਲੋਂ ਇਸ ਲਈ ਆਪਣੀ ਕੋਠੀ ਜਾਂ ਮਕਾਨ ਦਾ ਬਚਿਆ ਖੁਚਿਆ ਸਥਾਨ ਹੀ ਕੱਢਿਆ ਹੋਇਆ ਹੈ। ਕਿਸੇ ਨੇ ਗਿਰਾਜ ਵਿਚ ਪ੍ਰਕਾਸ਼ ਕੀਤਾ ਹੋਇਆ ਹੈ, ਕਿਸੇ ਨੇ ਪੌੜੀਆਂ ਥੱਲੇ ਬਚੀ ਜਗ੍ਹਾ ਵਿਚ। ਇਸ ਭਾਵਨਾ-ਹੀਣ ਸਥਿਤੀ ਕਾਰਨ ਹੀ ਅਸੀਂ ਗੁਰੂ-ਪਾਤਸ਼ਾਹ ਤੋਂ ਕੁੱਝ ਪ੍ਰਾਪਤ ਨਹੀਂ ਕਰ ਰਹੇ।

ਗੋਂਦੇ ਦੇ ਨਾਮ ਉੱਤੇ ਇਸ ਦਾ ਨਾਮ ਗੋਇੰਦਵਾਲ ਰੱਖਿਆ ਗਿਆ। ਪਰ ਨਾਮ-ਬਾਣੀ ਦੇ ਦਿਨ-ਰਾਤ ਨਿਰੰਤਰ ਪ੍ਰਵਾਹ ਦੀ ਤੁਫ਼ੈਲ ਗੋਬਿੰਦ ਦੀ ਪੁਰੀ ਬਣ ਗਿਆ। ਗੋਇੰਦਵਾਲ ਰਹਿੰਦੇ ਹੋਏ ਸ੍ਰੀ ਅਮਰਦਾਸ ਜੀ ਹਰਦਮ ਨਾਮ-ਸਿਮਰਨ ਦੀ ਬਰਕਤ ਨਾਲ ਅੰਤਰ-ਆਤਮੇ ਸਤਿਗੁਰੂ ਜੀ ਨਾਲ ਜੁੜੇ ਰਹਿੰਦੇ ਤੇ ਜਦੋਂ ਦਰਸ਼ਨਾਂ ਲਈ ਵੇਗ ਪ੍ਰਬਲ ਹੋ ਜਾਂਦਾ ਤਾਂ ਖਡੂਰ ਜਾ ਕੇ ਦਰਸ਼ਨ-ਪਿਆਸ ਬੁਝਾ ਆਉਂਦੇ। ਕਈ ਵਾਰੀ ਪਿਆਰ-ਖਿੱਚ ਦੇ ਖਿੱਚੇ ਹੋਏ ਸ੍ਰੀ ਗੁਰੂ ਅੰਗਦ ਦੇਵ ਜੀ ਖ਼ੁਦ ਗੋਇੰਦਵਾਲ ਆ ਜਾਂਦੇ ਤੇ ਪ੍ਰੇਮੀਆਂ ਦੇ ਚਿਤ ਆ ਠਾਰਦੇ। ਇਥੇ ਦੀ, ਸ੍ਰੀ ਅਮਰਦਾਸ ਜੀ ਦੇ ਸਤਿਗੁਰਾਂ ਪ੍ਰਤੀ ਅਦਬ-ਸਤਿਕਾਰ ਸੰਬੰਧੀ ਇਕ ਵਚਿੱਤਰ ਸਾਖੀ ਇਤਿਹਾਸ ਵਿਚ ਮਿਲਦੀ ਹੈ। ਇਕ ਵਾਰੀ ਗੋਇੰਦਵਾਲ ਤੋਂ ਖਡੂਰ ਵਿਦਾਇਗੀ ਸਮੇਂ ਸ੍ਰੀ ਅਮਰਦਾਸ ਜੀ ਸਤਿਗੁਰਾਂ ਦੇ ਸੰਗ ਸਾਥ ਜਾ ਰਹੇ ਸਨ। ਸ੍ਰੀ ਅਮਰਦਾਸ ਜੀ ਦੀ ਖੱਬੀ ਬਾਂਹ ਟੁਰਦਿਆਂ ਟੁਰਦਿਆਂ ਹਿਲਦੀ ਹੋਈ ਇਕ ਦੋ ਵਾਰੀ ਸਤਿਗੁਰਾਂ ਤੋਂ ਅੱਗੇ ਹੋ ਗਈ। ਇਹ ਸੋਚ ਕੇ ਕਿ ਇਸ ਤਰ੍ਹਾਂ ਗੁਰੂ-ਪਾਤਸ਼ਾਹ ਦੀ ਬੇਅਦਬੀ ਹੋਈ ਹੈ, ਬਾਂਹ ਛਾਤੀ ਨਾਲ ਲਾ ਲਈ। ਅੰਤਰਜਾਮੀ ਸਤਿਗੁਰੂ ਸੇਵਕ ਦੀ ਭੈ-ਭਾਵਨੀ ਨੂੰ ਜਾਣ ਗਏ ਤੇ ਬਚਨ ਕੀਤਾ, "ਪੁਰਖਾ! ਇਸ ਬਾਂਹ ਨੇ ਕੁਝ ਨਹੀਂ ਵਿਗਾੜਿਆ। ਇਸ ਨੇ ਪਰਉਪਕਾਰ ਹਿੱਤ ਬਹੁਤ ਕੰਮ ਕਰਨਾ ਹੈ, ਇਸ ਨੂੰ ਸਜ਼ਾ ਦੇਣਾ ਉਚਿਤ ਨਹੀਂ।"

ਪਿਆਰ ਨਾਲ ਸ੍ਰੀ ਅਮਰਦਾਸ ਜੀ ਨੂੰ ਗਲੇ ਲਾਇਆ ਤੇ ਆਪਣੇ ਕਰ-ਕਮਲਾਂ ਨਾਲ ਬਾਂਹ ਥੱਲੇ ਲਾਹੀ।

## ਜੋਤਿ ਓਹਾ ਜੁਗਤਿ ਸਾਇ
## ਸਹਿ ਕਾਇਆ ਫੇਰਿ ਪਲਟੀਐ

*ਮਹਾਨ ਕੋਸ਼* ਅਨੁਸਾਰ 3 ਵੈਸਾਖ ਸੰਮਤ 1609 ਬਿਕ੍ਰਮੀ ਨੂੰ (29 ਮਾਰਚ ਸੰਨ 1552) ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਿੱਖ ਸੰਗਤਾਂ ਦੀ ਭਾਰੀ ਇਕੱਤਰਤਾ ਬੁਲਾਈ। ਸਾਰੀ ਸੰਗਤ ਦੇ ਸਾਹਮਣੇ ਗੁਰੂ ਪਾਤਸ਼ਾਹ ਜੀ ਨੇ ਸ੍ਰੀ ਅਮਰਦਾਸ ਜੀ ਦੀ ਪਰਦੱਖਣਾ ਕੀਤੀ, ਗੁਰੂ-ਜੋਤਿ ਉਹਨਾਂ ਅੰਦਰ ਹਲੂਲ ਕਰ ਦਿੱਤੀ ਤੇ ਆਪ ਉਨ੍ਹਾਂ ਮੂਹਰੇ ਮੱਥਾ ਟੇਕਿਆ। ਫਿਰ ਸਾਰੀ ਸੰਗਤ ਨੂੰ ਮੱਥਾ ਟੇਕਣ ਦੀ ਆਗਿਆ ਕੀਤੀ।

ਸਭ ਤੋਂ ਪਹਿਲਾਂ ਸ੍ਰੀ ਬਾਬਾ ਬੁੱਢਾ ਜੀ ਨੇ ਮੱਥਾ ਟੇਕਿਆ ਅਤੇ ਪ੍ਰਚੱਲਤ ਮਰਯਾਦਾ ਅਨੁਸਾਰ ਗੁਰਤਾ ਦਾ ਟਿੱਕਾ ਦਿੱਤਾ। ਫਿਰ ਸਾਰੀ ਸੰਗਤ ਨੇ ਵਾਰੋ ਵਾਰੀ ਉੱਠ ਕੇ ਨਮਸਕਾਰ ਕੀਤੀ। ਇਸ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਦੇ ਪਾਏ ਪੂਰਨਿਆਂ 'ਤੇ ਚੱਲਦਿਆਂ ਹੋਇਆਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੀ ਹੀਣ-ਹਯਾਤ ਵਿਚ ਹੀ ਧਰਮ-ਪੰਥ ਚਲਾਵਣ ਦੀ ਜ਼ਿੰਮੇਵਾਰੀ ਪੁੱਤਰਾਂ ਦੀ ਥਾਵੇਂ ਸੱਚੇ ਸੇਵਕ ਸ੍ਰੀ ਅਮਰਦਾਸ ਜੀ ਨੂੰ ਸੌਂਪ ਕੇ ਉਸ ਪੂਰਨੇ ਨੂੰ ਪੱਕਿਆਂ ਕੀਤਾ।

***ਨੋਟ:*** ਸ੍ਰੀ ਗੁਰੂ ਅੰਗਦ ਦੇਵ ਜੀ 3 ਵੈਸਾਖ ਸੰਮਤ 1609 ਨੂੰ ਜੋਤੀ ਜੋਤਿ ਸਮਾਏ।

# ਸਚ ਸਚਾ ਸਤਿਗੁਰ ਇਕੋ

**ਮੰਜੀ ਦਾਸੁ ਬਹਾਲਿਆ ਦਾਤਾ ਸਿਧਾਸਣ ਸਿਖਿ ਆਇਆ ॥੩੩॥ (੨੬)**

*(ਵਾਰਾਂ ਭਾਈ ਗੁਰਦਾਸ ਜੀ)*

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੀ ਹੀਣ-ਹਯਾਤ ਵਿਚ ਹੀ, ਚੰਗੀ ਘੋਖ ਪਰਖ ਕਰ ਕੇ ਗੁਰਤਾ ਸ੍ਰੀ ਅਮਰਦਾਸ ਨੂੰ ਸੌਂਪੀ ਸੀ ਤੇ ਸਿੱਖ ਸੰਗਤਾਂ ਨੂੰ ਉਹਨਾਂ ਦੇ ਚਰਨੀਂ ਲਾਇਆ ਸੀ। ਸਿੱਖ ਸੰਗਤਾਂ ਵਿਚ ਇਸ ਬਾਰੇ ਕੋਈ ਤੌਖਲਾ ਨਹੀਂ ਸੀ ਤੇ ਉਹ ਪੂਰਨ ਸ਼ਰਧਾ ਨਾਲ ਸ੍ਰੀ ਗੁਰੂ ਅਮਰਦਾਸ ਜੀ ਦੇ ਹੁਕਮਾਂ ਦੀ ਪਾਲਣਾ ਕਰਨ ਲਈ ਸਦਾ ਤੱਤਪਰ ਸਨ।

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪੁੱਤਰ ਸ੍ਰੀ ਦਾਤੂ ਜੀ ਅਤੇ ਦਾਸੂ ਜੀ ਭਾਵੇਂ ਸੰਸਾਰੀ ਤੌਰ 'ਤੇ ਸੁਯੋਗ ਸਨ, ਭਾਵ ਘਰ ਦਾ ਕੰਮ ਕਾਜ ਚੰਗੀ ਤਰ੍ਹਾਂ ਸੰਭਾਲੀ ਬੈਠੇ ਸਨ, ਪਰ ਗੁਰ-ਸ਼ਬਦ ਦੁਆਰਾ ਆਪਾ-ਭਾਵ ਗਵਾ ਕੇ ਗੁਰੂ ਕੇ ਸਚਿਆਰ ਸਿੱਖ ਨਹੀਂ ਸੀ ਬਣ ਸਕੇ। ਉਹ ਨਿਤ ਦੇਖਦੇ ਸਨ ਕਿਵੇਂ ਗੁਰੂ ਕੇ ਸਿੱਖ ਸਤਿਗੁਰਾਂ ਦੇ ਹੁਕਮਾਂ ਤੋਂ ਤਨ ਮਨ ਧਨ ਨਿਛਾਵਰ ਕਰ ਕੇ ਕੇਵਲ ਨਾਮ ਤੇ ਸਿੱਖੀ ਦੀ ਯਾਚਨਾ ਕਰਦੇ ਸਨ ਤੇ ਸਤਿਗੁਰੂ ਜੀ ਵੀ ਗੁਰਸਿੱਖਾਂ ਨੂੰ ਪੁੱਤਰਾਂ ਤੋਂ ਵੱਧ ਪਿਆਰ ਕਰਦੇ ਸਨ, ਪਰ ਇਹ ਸਭ ਕੁੱਝ ਦੇਖ ਕੇ ਵੀ ਉਹਨਾਂ ਅੰਦਰ ਗੁਰੂ-ਪੁੱਤਰ ਹੋਣ ਦਾ ਹੰਕਾਰ ਬਣਿਆ ਰਹਿੰਦਾ ਸੀ।

ਸਤਿਗੁਰਾਂ ਵੱਲੋਂ ਅਤੇ ਮਾਤਾ ਖੀਵੀ ਜੀ ਵੱਲੋਂ ਬਾਰ ਬਾਰ ਸਮਝਾਇਆ

ਗਿਆ ਕਿ ਗੁਰੂ-ਗੱਦੀ ਕਿਸੇ ਦੀ ਵਿਰਾਸਤ ਨਹੀਂ ਹੈ, ਇਹ ਦਾਤਿ ਹੈ, ਜੋ ਖਸਮ ਦੀ ਰਜ਼ਾ ਅਨੁਸਾਰ ਉਸ ਸੇਵਕ ਨੂੰ ਦੇਣੀ ਬਣਦੀ ਹੈ, ਜੋ ਹੁਕਮੀ ਬੰਦਾ ਬਣ ਕੇ ਗੁਰੂ-ਸ਼ਬਦ ਦੁਆਰਾ ਆਪਣਾ ਆਪ ਪਰਮ-ਆਪੇ ਵਿਚ ਲੀਨ ਕਰ ਦੇਵੇ। ਪਰ ਅਪਣੱਤ ਛੱਡਣੀ ਕਿਹੜੀ ਸੌਖੀ ਏ! ਗੁਰੂ-ਪੁੱਤਰ ਆਪਣੇ ਆਪ ਨੂੰ ਹੀ ਗੁਰੂ-ਗੱਦੀ ਦੇ ਦਾਅਵੇਦਾਰ ਸਮਝੀ ਬੈਠੇ ਸਨ।

ਅਣਹੋਏ ਦਾਅਵੇ ਬੰਨ੍ਹਣ ਅਤੇ ਗੁਰੂ-ਗੱਦੀ ਦੇ ਸੁਯੋਗ ਪਾਤਰ ਸ੍ਰੀ ਅਮਰਦਾਸ ਜੀ ਪ੍ਰਤਿ ਵੈਰ-ਭਾਵ ਰੱਖਣ ਦਾ ਫਲ ਅੱਗੇ ਦੇਖ ਚੁੱਕੇ ਸਨ। ਪਹਿਲਾਂ ਜਦੋਂ ਹੱਥ ਬੱਝ ਗਏ ਸਨ ਤਾਂ ਫਿਰ ਉਹਨਾਂ ਦੀ ਬਖ਼ਸ਼ਸ਼ ਦੁਆਰਾ ਹੀ ਹੱਥ ਖੁੱਲ੍ਹਣ ਵਿਚ ਆਏ ਸਨ, ਪਰ ਖ਼ੁਦਗ਼ਰਜ਼ੀ ਬੰਦੇ ਦੀ ਮਤ ਟਿਕਾਣੇ ਨਹੀਂ ਰਹਿਣ ਦੇਂਦੀ। ਸ੍ਰੀ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਕੁੱਝ ਲੋਕਾਂ ਦੇ ਚੱਕੇ-ਚਕਾਏ ਸ੍ਰੀ ਦਾਸੂ ਜੀ ਮੰਜੀ ਲਾ ਕੇ ਖਡੂਰ ਸਾਹਿਬ ਵਿਚ ਗੁਰੂ ਬਣ ਬੈਠੇ ਤੇ ਆਪਣੀ ਸਿੱਖੀ ਸੇਵਕੀ ਚਲਾਉਣ ਲੱਗ ਪਏ। ਕੁੱਝ ਦੇਰ ਤਕ ਲੋਕਾਂ ਨੂੰ ਵਰ ਅਸੀਸਾਂ ਦੇ ਕੇ ਪੂਜਾ ਦਾ ਧਨ ਰੱਜ ਕੇ ਖਾਧਾ, ਪਰ ਇਹ ਧਨ ਪਚਾਉਣਾ ਬੜਾ ਕਠਨ ਹੈ। ਕਮਾਈ ਤੋਂ ਬਗ਼ੈਰ ਇਹ ਧਨ ਖਾਣ ਨਾਲ ਤਨ ਰੋਗੀ ਹੋ ਗਿਆ, ਸਿਰ ਫਿਰ ਗਿਆ, ਖ਼ਫ਼ਤਾਨ (ਪਾਗਲਪਨ) ਦਾ ਦੌਰਾ ਪੈਣਾ ਸ਼ੁਰੂ ਹੋ ਗਿਆ।

ਕਈ ਵਾਰੀ ਦੁਖ ਦਾਰੂ ਹੋ ਨਿਬੜਦਾ ਹੈ। ਦੁਖ ਦੇ ਕਾਰਨ ਬਾਬਾ ਦਾਸੂ ਜੀ ਦਾ ਮਨ ਟਿਕਾਣੇ ਆ ਗਿਆ ਤੇ ਆਪਣੀ ਭੁੱਲ ਦਾ ਅਹਿਸਾਸ ਹੋਇਆ। ਦੁਖ ਸੁਖ ਦੀ ਭਾਈਵਾਲ ਆਪਣੀ ਮਾਤਾ ਜੀ ਪਾਸ ਆਪਣੀ ਵਿਥਿਆ ਆਖ ਸੁਣਾਈ ਅਤੇ ਆਪਣੀ ਭੁੱਲ ਮੰਨੀ। ਮਾਤਾ ਜੀ ਨੇ ਬਖ਼ਸ਼ਸ਼ ਦੇ ਭੰਡਾਰ, ਸ੍ਰੀ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੋ ਕੇ ਭੁੱਲ ਬਖ਼ਸ਼ਾਉਣ ਦੀ ਪ੍ਰੇਰਨਾ ਦਿੱਤੀ। ਸ੍ਰੀ ਦਾਸੂ ਜੀ ਮੰਨ ਗਏ। ਪਰਉਪਕਾਰੀ ਮਾਤਾ ਜੀ ਨੇ ਪੁੱਤਰ ਦਾ ਅਪਰਾਧ ਮਾਫ਼ ਕਰਾਉਣ ਵਿਚ ਇਕ ਵਾਰ ਫਿਰ ਵਿਚੋਲਗੀ ਕੀਤੀ। ਆਪ ਸ੍ਰੀ ਦਾਸੂ ਜੀ ਨੂੰ ਲੈ ਕੇ ਗੋਇੰਦਵਾਲ ਸ੍ਰੀ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੋਏ। ਬੇਨਤੀ ਕੀਤੀ :

"ਬੱਚੇ ਜੁ ਹੋਏ, ਬਾਰ ਬਾਰ ਭੁੱਲ ਕਰਦੇ ਨੇ। ਆਪ ਬਖ਼ਸ਼ਸ਼ ਦੇ ਘਰ ਹੋ! ਇਸ ਦੀ ਭੁੱਲ ਆਪਣੀ ਵਡਿਆਈ ਵਿਚ ਬਖ਼ਸ਼ ਦਿਓ ਤੇ ਅੱਗੋਂ ਲਈ ਸੁਮੱਤ ਬਖ਼ਸ਼ੋ !! ਨਾਮ ਦੀ ਕਣੀ ਦੀ ਬਖ਼ਸ਼ਸ਼ ਕਰੋ ਸੂ, ਤਾਂ ਜੁ ਮਨ ਸ਼ਾਂਤ ਹੋ ਕੇ ਟਿਕ ਜਾਵੇ।"

ਨਿਮਰਤਾ ਦੀ ਖਾਣ ਸਤਿਗੁਰੂ ਜੀ ਨੇ ਸਜਲ ਨੇਤਰਾਂ ਨਾਲ ਬਚਨ ਕੀਤਾ :

"ਸ੍ਰੀ ਮਾਤਾ ਜੀਓ ! ਮੈਂ ਤਾਂ ਸੇਵਕ ਅਖਵਾਉਣ ਦਾ ਹੱਕਦਾਰ ਵੀ ਨਹੀਂ ਸਾਂ, ਮੇਹਰਾਂ ਦੇ ਦਾਤੇ ਸਤਿਗੁਰੂ ਨੇ ਆਪਣੀ ਵਡਿਆਈ ਵਿਚ ਮੈਨੂੰ ਚਰਨੀਂ ਲਾ ਲਿਆ, ਏਡੀ ਵੱਡੀ ਜ਼ਿੰਮੇਵਾਰੀ ਮੇਰੇ ਮੋਢਿਆਂ 'ਤੇ ਰੱਖ ਦਿੱਤੀ, ਜਿਸ ਦੇ ਮੈਂ ਕਿਸੇ ਤਰ੍ਹਾਂ ਵੀ ਯੋਗ ਨਹੀਂ।"

ਏਨੇ ਬਚਨ ਕਰਦਿਆਂ ਆਪ ਗੁਰੂ ਅੰਗਦ ਦੇਵ ਜੀ ਦੇ ਬਿਰਹੋਂ ਵਿਚ ਬੈਰਾਗੇ ਗਏ, ਨੇਤਰ ਸਜਲ ਹੋ ਗਏ ਤੇ ਆਪ ਜੀ ਪਿਆਰ-ਯਾਦ ਵਿਚ ਲਿਵਲੀਨ ਹੋ ਗਏ।

ਗੁਰਮਤਿ ਦੇ ਜਾਣੂ-ਪਛਾਣੂ ਮਾਤਾ ਖੀਵੀ ਜੀ ਜਾਣਦੇ ਸਨ ਕਿ ਗੁਰੂ-ਘਰ ਵਿਚ ਨਿਮਰਤਾ ਤੇ ਨਿਰਮਾਣਤਾ ਹੀ ਪਰਧਾਨ ਹਨ ਤੇ ਇਸੇ ਵਿਚ ਗੁਰੂ-ਘਰ ਦੀ ਮਹਾਨਤਾ ਤੇ ਵਿਲੱਖਣਤਾ ਹੈ। ਸ੍ਰੀ ਦਾਸੂ ਜੀ ਨੂੰ ਗੁਰੂ-ਚਰਨਾਂ 'ਤੇ ਢਹਿ ਪੈਣ ਲਈ ਕਿਹਾ। ਦਾਸੂ ਜੀ ਸਤਿਗੁਰਾਂ ਦੇ ਰਸੀਲੇ ਬਚਨ ਸੁਣ ਕੇ ਅਤੇ ਰਸੀਲੀ ਦਸ਼ਾ ਪੇਖ ਕੇ ਰਸ-ਪੂਰਤ ਹੋ ਰਹੇ ਸਨ। ਹਜ਼ੂਰ ਦੇ ਚਰਨਾਂ ਨਾਲ ਲਿਪਟ ਗਏ ਤੇ ਖਿਮਾ ਮੰਗੀ ਤੇ ਸੇਵਕ ਬਣ ਕੇ ਜੀਵਨ ਬਤੀਤ ਕਰਨ ਦੀ ਦਾਤ ਮੰਗੀ।

ਮੇਹਰਾਂ ਦੇ ਦਾਤੇ ਤਰੁੱਠ ਪਏ, ਸਿਰ 'ਤੇ ਹੱਥ ਰੱਖਿਆ। ਤਤਕਾਲ ਸਾਰਾ ਰੋਗ ਕਾਫ਼ੂਰ ਹੋ ਗਿਆ, ਅੰਦਰਲਾ ਠਰ ਗਿਆ। ਧੰਨ ਸਤਿਗੁਰੂ !

**ਸਤਿਗੁਰ ਗੁਣੀ ਨਿਧਾਨੁ ਹੈ ਗੁਣ ਕਰਿ ਬਖਸੈ ਅਵਗੁਣਿਆਰੇ ॥੧੯॥ (੨੬)**

*(ਵਾਰਾਂ ਭਾਈ ਗੁਰਦਾਸ ਜੀ)*

# ਨਿਮਰਤਾ ਦੀ ਹਦ

ਸ੍ਰੀ ਦਾਸੂ ਜੀ ਤਾਂ ਸ੍ਰੀ ਗੁਰੂ ਅਮਰਦਾਸ ਜੀ ਤੋਂ ਮਿਹਰ ਪ੍ਰਾਪਤ ਕਰ ਕੇ ਦਾਸਤ-ਭਾਵਨਾ ਵਿਚ ਆ ਗਏ ਤੇ ਸ਼ਾਂਤ-ਚਿਤ ਰਹਿ ਕੇ ਜੀਵਨ ਬਤੀਤ ਕਰਨ ਲੱਗ ਪਏ, ਪਰ ਹੁਣ ਬਾਬਾ ਦਾਤੂ ਜੀ ਦੇ ਸਿਰ 'ਤੇ ਗੁਰ-ਗੱਦੀ ਦਾ ਦਾਅਵੇਦਾਰ ਹੋਣ ਦਾ ਫ਼ਤੂਰ ਆ ਸਵਾਰ ਹੋਇਆ। ਕੁਝ ਦੇਰ ਤੋਂ ਉਹਨਾਂ ਦਾ ਸਿਧ-ਜੋਗੀਆਂ ਦੇ ਡੇਰਿਆਂ 'ਤੇ ਜਾਣ ਆਉਣ ਬਣਿਆ ਹੋਇਆ ਸੀ। ਉਥੋਂ ਜੋਗ-ਆਸਣ ਸਿੱਖ ਲਏ ਤੇ ਏਨੇ ਵਿਚ ਆਪਣੇ ਆਪ ਨੂੰ ਵੱਡਾ ਸਿਧ ਪਰਗਟ ਕਰਨ ਲੱਗ ਪਏ।

ਕੁੱਝ ਗੁਰੂ-ਘਰ ਦੇ ਵਿਰੋਧੀ ਤੇ ਤਮਾਸ਼ਬੀਨ ਲੋਕੀਂ ਉਹਨਾਂ ਦੇ ਪਿਛਲੱਗ ਬਣ ਗਏ ਤੇ ਉਹਨਾਂ ਨੂੰ ਗੁਰ-ਗੱਦੀ 'ਤੇ ਕਬਜ਼ਾ ਕਰਨ ਲਈ ਚੁੱਕ-ਚੁਕਾਈ ਕੀਤੀ।

ਅਜਿਹਾ ਕੋਈ ਵਿਰਲਾ ਹੀ ਮਨੁੱਖ ਹੁੰਦਾ ਹੈ ਜਿਸ ਦਾ ਕੁੱਝ ਬੰਦਿਆਂ ਦੀ ਲੀਡਰੀ ਮਿਲਣ ਮਗਰੋਂ ਦਿਮਾਗ਼ ਟਿਕਾਣੇ ਰਵ੍ਹੇ। ਬਾਬਾ ਦਾਤੂ ਜੀ ਲੋਕਾਂ ਦੀ ਚੁੱਕ ਵਿਚ ਆ ਗਏ ਤੇ ਉਹਨਾਂ ਦਾ ਮਨ ਦਾ ਸੰਤੁਲਨ ਵਿਗੜ ਗਿਆ। ਮਨ ਵਿਚ ਪੱਕੀ ਠਾਣ ਲਈ ਕਿ ਭਾਵੇਂ ਕੁੱਝ ਹੋਵੇ, ਗੁਰ-ਗੱਦੀ ਖੋਹ ਲੈਣੀ ਹੈ। ਕਈ ਦਿਨ ਖਡੂਰ ਵਿਚ ਆਪਣਾ ਦਰਬਾਰ ਲਾਇਆ ਤੇ ਲੋਕਾਂ ਵਿਚ ਆਪਣੀ ਗੁਰਿਆਈ ਦਾ ਪਰਚਾਰ ਕਰਵਾਇਆ। ਇਕ ਦਿਨ ਆਪਣੇ ਹਮਾਇਤੀਆਂ ਨਾਲ ਗੋਂਦ ਗੁੰਦ ਕੇ ਤੇ ਉਹਨਾਂ ਨੂੰ ਨਾਲ ਲੈ ਕੇ ਗੋਇੰਦਵਾਲ ਵੱਲ ਧਾਈ ਕਰ ਦਿੱਤੀ।

ਸ੍ਰੀ ਗੋਇੰਦਵਾਲ ਵਿਚ ਸ਼ਾਮ ਦਾ ਦੀਵਾਨ ਸਜਿਆ ਹੋਇਆ ਸੀ। ਸਿੱਖ ਸੰਗਤਾਂ ਨਾਮ-ਬਾਣੀ ਦਾ ਅੰਮ੍ਰਿਤ-ਰਸ ਭੁੰਚ ਰਹੀਆਂ ਸਨ। ਸ੍ਰੀ ਗੁਰੂ ਅਮਰਦਾਸ ਜੀ ਨਾਮ-ਰੰਗ ਵਿਚ ਲਿਵਲੀਨ ਹੋਏ ਦੀਵਾਨ ਵਿਚ ਸੁਸ਼ੋਭਤ ਸਨ। ਬਾਬਾ ਦਾਤੂ ਜੀ ਭਰੇ ਦੀਵਾਨ ਵਿਚ ਵਾਹੋ ਦਾਹੀ ਆਏ ਤੇ ਸਤਿਗੁਰੂ ਜੀ ਦੇ ਲੱਕ ਵਿਚ ਲੱਤ ਕੱਢ ਮਾਰੀ। ਗੁਰੂ-ਪਾਤਸ਼ਾਹ ਮੂੰਹ ਭਾਰ ਡਿੱਗ ਪਏ। ਜ਼ਰਾ ਸੰਭਲੇ ਤਾਂ ਸਾਹਮਣੇ ਦਾਤੂ ਜੀ ਹੈਂਕੜ ਤੇ ਕ੍ਰੋਧ ਵਿਚ ਲੋਹੇ-ਲਾਖੇ ਹੋਏ ਨਜ਼ਰੀਂ ਪਏ। ਨਿਮਰਤਾ ਤੇ ਨਿਰਮਾਣਤਾ ਦੀ ਮੂਰਤ ਸ੍ਰੀ ਗੁਰੂ ਅਮਰਦਾਸ ਜੀ ਨੇ ਬੜੇ ਧੀਰਜ ਵਿਚ ਮੁਖਾਰਬਿੰਦ ਤੋਂ ਅੰਮ੍ਰਿਤ ਬਚਨ ਬੋਲੇ :

"ਆਪ, ਮੇਰੇ ਪ੍ਰਾਣ-ਆਧਾਰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਾਹਿਬਜ਼ਾਦੇ ਹੋ ਤੇ ਮੇਰੇ ਵਾਸਤੇ ਸਦਾ ਹੀ ਸਤਿਕਾਰ ਦੇ ਪਾਤਰ ਹੋ। ਮੈਨੂੰ ਤੁਹਾਡੇ ਸਤਿਕਾਰ ਵਜੋਂ ਖੜੇ ਹੋਣਾ ਚਾਹੀਦਾ ਸੀ, ਪਰ ਆਪ ਦੇ ਅਚਨਚੇਤ ਇਥੇ ਪਧਾਰਨ ਦਾ ਪਤਾ ਨਹੀਂ ਲੱਗ ਸਕਿਆ। ਮੈਨੂੰ ਖਿਮਾ ਕਰਨਾ! ਬੁਢੇਪੇ ਕਾਰਨ ਮੇਰਾ ਸਰੀਰ ਬਜਰ ਸਮਾਨ ਕਰੜਾ ਹੈ, ਆਪ ਦੇ ਕੋਮਲ ਚਰਨਾਂ ਨੂੰ ਸੱਟ ਲੱਗੀ ਹੋਣੀ ਏ।"

ਏਨਾ ਕਹਿ ਕੇ ਆਪ ਜੀ ਨੇ ਸ੍ਰੀ ਦਾਤੂ ਜੀ ਦੇ ਪੈਰ ਘੁੱਟਣੇ ਸ਼ੁਰੂ ਕਰ ਦਿੱਤੇ। ਹੈਂਕੜ ਤੇ ਹਵਸ ਦੀ ਭਾਵਨਾ ਨਾਲ ਪਸ਼ੂ-ਬਿਰਤੀ ਵਿਚ ਪਰਵਿਰਤ ਹੋਏ ਬਾਬਾ ਦਾਤੂ ਜੀ ਉੱਤੇ ਗੁਰੂ-ਪਾਤਸ਼ਾਹ ਜੀ ਦੀ ਨਿਰਮਾਣਤਾ ਦਾ ਕੋਈ ਅਸਰ ਨਾ ਹੋਇਆ ਤੇ ਉਹ ਨਿਰਲੱਜ ਹੋ ਕੇ ਤਖ਼ਤ 'ਤੇ ਜਾ ਬੈਠਾ।

ਸਿੱਖ ਸੰਗਤਾਂ ਸ੍ਰੀ ਦਾਤੂ ਜੀ ਦੇ ਅਪਮਾਨ ਭਰੇ ਵਤੀਰੇ ਨੂੰ ਦੇਖ ਕੇ ਬੜੀਆਂ

ਰੋਹ ਵਿਚ ਆਈਆਂ ਹੋਈਆਂ ਸਨ, ਪਰ ਗੁਰੂ-ਪਾਤਸ਼ਾਹ ਵੱਲੋਂ ਉਹਨਾਂ ਪ੍ਰਤਿ ਸਤਿਕਾਰ ਭਰੇ ਬਚਨ ਸੁਣ ਕੇ ਕਿਸੇ ਨੇ ਮੂੰਹ-ਜ਼ੋਰ ਹੋ ਕੇ ਬੋਲਣ ਦਾ ਹੀਆ ਨਾ ਕੀਤਾ।

ਸੰਗਤ ਵਿਚ ਘੁਸਰ-ਮੁਸਰ ਹੋਣ ਲੱਗ ਪਈ ਤੇ ਪਲੋ-ਪਲੀ ਵਿਚ ਸਾਰੀ ਸੰਗਤ ਉੱਠ ਗਈ।

ਦੀਵਾਨ ਦੀ ਸਮਾਪਤੀ ਹੋਈ। ਸ੍ਰੀ ਗੁਰੂ ਅਮਰਦਾਸ ਜੀ ਆਪਣੇ ਟਿਕਾਣੇ 'ਤੇ ਆ ਗਏ। ਉਹਨਾਂ ਅੰਦਰ ਦੁਨਿਆਵੀ ਵਡਿਆਈ ਦੀ ਰਤਾ ਵੀ ਲਾਲਸਾ ਨਹੀਂ ਸੀ। ਰਾਤ ਨੂੰ ਚੁੱਪ-ਚੁਪਾਤੇ ਬਗ਼ੈਰ ਕਿਸੇ ਨੂੰ ਦੱਸੇ-ਬੁਝੇ ਆਪਣੀ ਘੋੜੀ 'ਤੇ ਚੜ੍ਹ ਕੇ ਬਾਸਰਕੇ ਆ ਗਏ। ਪਿੰਡੋਂ ਬਾਹਰ ਇਕਲਵਾਂਝੇ ਵਿਚ ਕੱਚਾ ਕੋਠਾ ਬਣਿਆ ਹੋਇਆ ਸੀ। ਉਸ ਅੰਦਰ ਜਾ ਬਿਰਾਜੇ। ਬਾਹਰ ਦਰਵਾਜ਼ੇ ਉੱਤੇ ਲਿਖ ਦਿੱਤਾ—'ਜਿਹੜਾ ਕੋਈ ਇਸ ਦਰਵਾਜ਼ੇ ਥਾਣੀਂ ਅੰਦਰ ਆਵੇਗਾ, ਉਹ ਮੇਰਾ ਸਿੱਖ ਨਹੀਂ।' ਘੋੜੀ ਨੂੰ ਖੁੱਲ੍ਹਾ ਛੱਡ ਦਿੱਤਾ ਤੇ ਉਹ ਗੋਇੰਦਵਾਲ ਵਾਪਸ ਆ ਗਈ।

ਏਧਰ ਦੀਵਾਨ ਤੋਂ ਉੱਠ ਕੇ ਬਾਬੇ ਬੁੱਢੇ ਸਾਰਖੇ ਮੁਖੀ ਸਿੱਖਾਂ ਨੇ ਵਾਪਰੀ ਘਟਨਾ ਬਾਰੇ ਪਰਸਪਰ ਵਿਚਾਰ-ਵਟਾਂਦਰਾ ਕੀਤਾ। ਉਹਨਾਂ ਸਾਰਿਆਂ ਦਾ ਇਹ ਸਾਂਝਾ ਵਿਚਾਰ ਸੀ ਕਿ ਗੁਰੂ ਮਹਾਰਾਜ ਜੀ ਨੇ ਬਾਬੇ ਦਾਤੂ ਦੇ ਗੁਰੂ-ਪੁੱਤਰ ਹੋਣ ਦੀ ਹੈਸੀਅਤ ਕਰ ਕੇ ਉਸ ਦੀ ਵਧੀਕੀ ਨੂੰ ਸਹਿਣ ਕੀਤਾ ਹੈ। ਪਰ ਗੁਰੂ ਜੀ ਦਾ ਅਪਮਾਨ ਸਰਬੱਤ ਸਿੱਖ ਸੰਗਤ ਲਈ ਅਸਹਿ ਦੁਖ ਹੈ ਤੇ ਇਸ ਅਪਮਾਨ ਸਹਾਰਨ ਨਾਲੋਂ ਮਰ ਜਾਣਾ ਚੰਗਾ ਹੈ। ਉਹਨਾਂ ਸਾਰਿਆਂ ਦਾ ਦ੍ਰਿੜ੍ਹ ਵਿਚਾਰ ਸੀ ਕਿ ਗੁਰੂ ਦਾ ਅਪਮਾਨ ਸਾਰੇ ਸਿੱਖ-ਜਗਤ ਦਾ ਅਪਮਾਨ ਹੈ ਤੇ ਇਸ ਦੀ ਖੁੱਲ੍ਹ ਕਿਸੇ ਵੱਲੋਂ ਵੀ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ, ਭਾਵੇਂ ਕੋਈ ਗੁਰੂ-ਪੁੱਤਰ ਹੀ ਹੋਵੇ। ਸ੍ਰੀ ਗੁਰੂ ਅਮਰਦਾਸ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪਰਤੱਖ ਸਰੂਪ ਹਨ। ਗੁਰੂ-ਪੁੱਤਰ ਸਤਿਕਾਰਯੋਗ ਹਨ ਪਰ ਤਾਂ ਜੇਕਰ ਉਹ ਗੁਰੂ ਦੇ ਪਾਏ ਹੋਏ ਪੂਰਨਿਆਂ 'ਤੇ ਚੱਲਣ। ਜੇਕਰ ਉਹ ਆਪਣੇ ਪਿਤਾ ਦੀ ਆਗਿਆ ਦਾ ਵਿਰੋਧ ਕਰਦੇ ਹਨ ਤਾਂ ਉਹ ਪੁੱਤਰ ਨਹੀਂ, ਕੁਪੁੱਤਰ ਹਨ, ਤੇ ਉਹ ਸੰਗਤ ਦੇ ਸਤਿਕਾਰ ਦੇ ਬਿਲਕੁਲ ਭਾਗੀ ਨਹੀਂ। ਜੇ ਉਹ ਗੁਰੂ ਦੀ ਅਵੱਗਿਆ ਕਰਨ ਤਾਂ ਉਹਨਾਂ ਦੀ ਮਤ ਟਿਕਾਣੇ ਲਿਆਉਣ ਲਈ ਸਾਨੂੰ ਤੱਤਪਰ ਹੋਣਾ ਚਾਹੀਦਾ ਹੈ। ਸੋ ਸਾਰਿਆਂ ਨੇ ਦ੍ਰਿੜ੍ਹ ਸੰਕਲਪ ਕਰ ਲਿਆ ਕਿ ਬਾਬਾ ਦਾਤੂ ਨੂੰ ਇਸ ਘਟਨਾ ਸੰਬੰਧੀ ਰੋਸ ਪਰਗਟ ਕਰ ਕੇ ਅੱਗੋਂ ਅਜਿਹੀ ਨਿੰਦਤ ਕਰਤੂਤ ਕਰਨ ਤੋਂ

ਵਰਜਿਆ ਜਾਵੇ ਤੇ ਜੇ ਉਹ ਫਿਰ ਵੀ ਬਾਜ਼ ਨਾ ਆਵੇ ਤਾਂ ਉਸ ਦਾ ਹਰ ਤਰ੍ਹਾਂ ਨਾਲ ਡਟ ਕੇ ਵਿਰੋਧ ਕੀਤਾ ਜਾਵੇ।

ਅਗਲੇ ਦਿਨ ਸੰਗਤਾਂ ਅੰਮ੍ਰਿਤ ਵੇਲੇ ਗੁਰੂ-ਦਰਬਾਰ ਹਾਜ਼ਰ ਹੋਈਆਂ। ਅੱਗੇ ਬਾਬਾ ਦਾਤੂ ਤਖ਼ਤ 'ਤੇ ਬੈਠੇ ਦਿਸੇ, ਦੀਵਾਨ ਵਿਚ ਸ੍ਰੀ ਗੁਰੂ ਜੀ ਦੇ ਦਰਸ਼ਨ ਨਾ ਹੋਏ। ਕਿਸੇ ਨੇ ਬਾਬਾ ਦਾਤੂ ਨੂੰ ਨਮਸਕਾਰ ਨਾ ਕੀਤੀ, ਸਗੋਂ ਰੋਹ ਅਤੇ ਘਿਰਣਾ ਭਰੀਆਂ ਨਿਗਾਹਾਂ ਨਾਲ ਤੱਕਿਆ। ਮੁਖੀ ਸਿੱਖਾਂ ਨੇ ਜਾ ਕੇ ਕਰੜੇ ਸ਼ਬਦਾਂ ਵਿਚ ਸੰਗਤਾਂ ਦਾ ਰੋਸ ਪਰਗਟ ਕੀਤਾ ਤੇ ਤਖ਼ਤ ਤੋਂ ਤੁਰਤ ਉੱਠ ਜਾਣ ਲਈ ਕਿਹਾ। ਜਦ ਸੰਗਤਾਂ ਦੇ ਕਰੜੇ ਵਿਰੋਧ ਮੂਹਰੇ ਦਾਲ ਗਲਦੀ ਨਾ ਦੇਖੀ ਤਾਂ ਬਾਬਾ ਦਾਤੂ ਘਬਰਾ ਗਿਆ ਤੇ ਤਖ਼ਤ ਤੋਂ ਉੱਠ ਗਿਆ, ਪਰ ਖਡੂਰ ਮੁੜਦਿਆਂ ਹੋਇਆਂ ਚੜ੍ਹਾਵੇ ਆਦਿਕ ਦੀਆਂ ਅਮੋਲਕ ਵਸਤੂਆਂ ਚੁਕਾ ਕੇ ਲੈ ਗਿਆ। ਰਸਤੇ ਵਿਚ ਲੁਟੇਰੇ ਟੱਕਰੇ, ਉਹਨਾਂ ਨੇ ਨਾਲੇ ਤਾਂ ਸਾਰਾ ਸਾਮਾਨ ਖੋਹ ਲਿਆ ਤੇ ਨਾਲੇ ਬਾਬਾ ਦਾਤੂ ਅਤੇ ਉਸ ਦੀ ਜੁੰਡਲੀ ਦੀ ਮਾਰ-ਕੁਟਾਈ ਕੀਤੀ। ਇਸ ਨਾਲ ਬਾਬੇ ਦਾਤੂ ਦੀ ਬੜੀ ਨਮੋਸ਼ੀ ਹੋਈ, ਜਿਸ ਕਰਕੇ ਮੁੜ ਕਦੀ ਸਿਰ ਨਾ ਚੁੱਕਿਆ।

ਗੁਰੂ-ਪਾਤਸ਼ਾਹ ਜੀ ਦੇ ਦਰਸ਼ਨਾਂ ਬਗ਼ੈਰ ਸੰਗਤ ਬਹੁਤ ਵਿਆਕੁਲ ਸੀ। ਇਕ ਦੂਜੇ ਪਾਸੋਂ ਗੁਰੂ ਜੀ ਬਾਰੇ ਪੁੱਛ-ਗਿੱਛ ਕਰਦੇ ਰਹੇ, ਪਰ ਕੁੱਝ ਪਤਾ ਨਾ ਚੱਲਿਆ। ਸਾਰਿਆਂ ਨੇ ਬਿਰਧ ਬਾਬਾ ਬੁੱਢਾ ਜੀ ਪਾਸ ਬੇਨਤੀ ਕੀਤੀ ਕਿ ਸੰਗਤਾਂ ਦੀ ਮੁਸ਼ਕਲ ਹੱਲ ਕਰਨ। ਬਾਬਾ ਬੁੱਢਾ ਜੀ ਸੋਝੀ ਵਾਲੇ ਸਨ, ਤਬੇਲੇ ਵਿੱਚੋਂ ਘੋੜੀ ਮੰਗਵਾਈ ਅਤੇ ਉਸ ਦਾ ਰੱਸਾ ਖੁੱਲ੍ਹਾ ਛੱਡ ਦਿੱਤਾ। ਆਪ ਮਗਰੇ ਮਗਰ ਹੋ ਟੁਰੇ। ਨਾਲ ਕੁਝ ਸੰਗਤਾਂ ਹੋ ਤੁਰੀਆਂ। ਘੋੜੀ ਚੱਲ ਕੇ ਬਾਸਰਕੇ ਪੁੱਜੀ ਅਤੇ ਉਸ ਕੋਠੇ ਦੇ ਬਾਹਰ ਜਾ ਖੜੀ ਹੋਈ, ਜਿਸ ਅੰਦਰ ਗੁਰੂ-ਪਾਤਸ਼ਾਹ ਬਿਰਾਜਮਾਨ ਸਨ।

ਬਾਬਾ ਜੀ ਦਰਵਾਜ਼ੇ ਵੱਲ ਕੁੰਡਾ ਖੋਲ੍ਹਣ ਲਈ ਵਧੇ, ਪਰ ਦਰਵਾਜ਼ੇ 'ਤੇ ਲਿਖਿਆ ਹੋਇਆ ਸੀ :

"ਜਿਹੜਾ ਕੋਈ ਇਸ ਦਰਵਾਜ਼ੇ ਥਾਣੀਂ ਅੰਦਰ ਆਵੇਗਾ, ਉਹ ਮੇਰਾ ਸਿੱਖ ਨਹੀਂ।"

ਬਾਬਾ ਜੀ ਪੜ੍ਹ ਕੇ ਠਠੰਬਰ ਗਏ ਤੇ ਸੰਗਤ ਨੂੰ ਲਿਖਤ ਪੜ੍ਹ ਕੇ ਸੁਣਾਈ। ਸੰਗਤ ਦਰਸ਼ਨਾਂ ਦੀ ਸਿਕ ਵਿਚ ਬੇਹਾਲ ਹੋ ਰਹੀ ਸੀ। ਬਾਬਾ ਜੀ ਨੂੰ ਬੇਨਤੀ ਕੀਤੀ, ਕੋਈ ਉਪਾਉ ਕਰੋ ਜੁ ਦਰਸ਼ਨ ਹੋਣ ਤੇ ਮਨ ਨੂੰ ਠੰਢ ਪਵੇ।

ਬਾਬਾ ਜੀ ਬੜੀ ਉਲਝਣ ਵਿਚ ਸਨ। ਇਕ ਪਾਸੇ ਗੁਰੂ ਕਾ ਹੁਕਮ ਕਿ ਦਰਵਾਜ਼ਾ ਖੋਲ੍ਹ ਕੇ ਅੰਦਰ ਆਉਣ ਵਾਲਾ ਸਿੱਖੀ ਤੋਂ ਖ਼ਾਰਜ ਅਤੇ ਦੂਜੇ ਪਾਸੇ ਸੰਗਤਾਂ ਵਿਚ ਗੁਰੂ-ਦਰਸ਼ਨਾਂ ਲਈ ਬਿਹਬਲਤਾ। ਬਾਬਾ ਜੀ ਖੜ੍ਹੇ ਖੜ੍ਹੇ ਗੁਰੂ-ਚਰਨਾਂ ਵਿਚ ਜੁੜ ਗਏ। ਗੁਰੂ-ਚਰਨਾਂ ਨਾਲ ਜੁੜਨ ਦੀ ਤੁਫ਼ੈਲ ਸੋਹਣੀ ਜੁਗਤੀ ਸੁੱਝੀ। ਆਖਣ ਲੱਗੇ :

"ਗੁਰੂ ਜੀ ਦਾ ਹੁਕਮ ਹੈ ਦਰਵਾਜ਼ਾ ਖੋਲ੍ਹ ਕੇ ਅੰਦਰ ਨਹੀਂ ਵੜਨਾ। ਸਾਨੂੰ ਇਸ ਹੁਕਮ ਦੀ ਪਾਲਨਾ ਕਰਨੀ ਬਣਦੀ ਹੈ। ਜੇ ਅਸੀਂ ਪਿਛਲੇ ਪਾਸਿਓਂ ਕੰਧ ਵਿਚ ਪਾੜ ਲਾ ਕੇ ਅੰਦਰ ਵੜ ਜਾਈਏ ਤਾਂ ਸਾਡੀ ਮੁਸ਼ਕਲ ਵੀ ਹੱਲ ਹੋ ਜਾਵੇਗੀ ਅਤੇ ਗੁਰੂ-ਹੁਕਮਾਂ ਦੀ ਉਲੰਘਣਾ ਵੀ ਨਹੀਂ ਹੋਵੇਗੀ।"

ਸਾਰਿਆਂ ਨੂੰ ਇਹ ਜੁਗਤੀ ਬੜੀ ਪਸੰਦ ਆਈ। ਬਾਬਾ ਜੀ ਨੇ ਆਪਣੇ ਹੱਥੀਂ ਪਿਛਲੀ ਕੰਧ ਵਿਚ ਪਾੜ ਲਾਇਆ, ਜਿਸ ਥਾਣੀਂ ਸਾਰੀ ਸੰਗਤ ਇਕ ਇਕ ਕਰ ਕੇ ਅੰਦਰ ਜਾ ਵੜੀ ਤੇ ਸਭ ਨੇ ਗੁਰੂ-ਚਰਨਾਂ 'ਤੇ ਜਾ ਨਮਸਕਾਰ ਕੀਤੀ। ਗੁਰੂ ਪਾਤਸ਼ਾਹ ਜਦੋਂ ਸਮਾਧੀ 'ਚੋਂ ਉਥਾਨ ਹੋਏ ਤਾਂ ਸਾਹਮਣੇ ਸੰਗਤਾਂ ਨੂੰ ਬਿਰਾਜਿਆਂ ਵੇਖਿਆ। ਬਾਬਾ ਜੀ ਨੇ ਹੱਥ ਜੋੜ ਗਲ ਪੱਲਾ ਪਾ ਸਾਰੀ ਵਿਥਿਆ ਆਖ ਸੁਣਾਈ ਅਤੇ ਕੋਠੇ ਨੂੰ ਪਾੜ ਲਾ ਕੇ ਅੰਦਰ ਵੜਨ ਵਜੋਂ ਕੀਤੀ ਅਵੱਗਿਆ ਦੀ ਖਿਮਾ ਮੰਗੀ। ਅੰਤਰਜਾਮੀ ਸਤਿਗੁਰੂ ਬਾਬਾ ਜੀ ਦੀ ਪਰਉਪਕਾਰ ਦੀ ਭਾਵਨਾ ਤੋਂ ਜਾਣੂ ਸਨ, ਮੇਹਰ ਦੀ ਨਦਰ ਕਰ ਕੇ ਨਿਹਾਲ ਕਰ ਦਿੱਤਾ।

ਸਾਰੀ ਇਕੱਤਰ ਸੰਗਤ ਨੇ ਬਾਬਾ ਜੀ ਦੀ ਅਗਵਾਈ ਵਿਚ ਬੇਨਤੀ ਕੀਤੀ :

"ਪਾਤਸ਼ਾਹ! ਆਪ ਜੀ ਦੇ ਆ ਜਾਣ ਕਾਰਨ ਗੋਇੰਦਵਾਲ ਵਿਚ ਸੁੱਖ ਵਰਤ ਗਈ ਹੈ। ਸੰਗਤਾਂ ਆਪ ਜੀ ਦੇ ਦਰਸ਼ਨ-ਪਰਸਨ ਲਈ ਅਤੇ ਆਪ ਜੀ ਦੇ ਅੰਮ੍ਰਿਤ ਬਚਨ ਸੁਣਨ ਲਈ ਬਿਹਬਲ ਹੋ ਰਹੀਆਂ ਹਨ। ਸੰਗਤਾਂ ਦਾ ਰੋਹ ਦੇਖ ਕੇ ਬਾਬਾ ਦਾਤੂ ਉਥੋਂ ਭੱਜ ਗਏ ਹਨ। ਸੋ ਆਪ ਜੀ ਮੇਹਰ ਕਰੋ, ਗੋਇੰਦਵਾਲ ਪਧਾਰੋ ਅਤੇ ਨਾਮ-ਬਾਣੀ ਦਾ ਪ੍ਰਵਾਹ ਮੁੜ ਚਲਾ ਕੇ ਸਿੱਖ ਸੰਗਤਾਂ ਦਾ ਨਿਸਤਾਰਾ ਕਰੋ।"

ਦੀਨ ਦਇਆਲ ਸਤਿਗੁਰੂ ਜੀ ਤਰੁੱਠ ਪਏ, ਸੰਗਤਾਂ ਦੀ ਬੇਨਤੀ ਪਰਵਾਨ ਕਰ ਲਈ ਅਤੇ ਗੋਇੰਦਵਾਲ ਆ ਪਧਾਰੇ। ਸੰਗਤਾਂ ਧਾਹ ਕੇ ਜੁੜੀਆਂ, ਗਹਿਮਾ-ਗਹਿਮ ਹੋ ਗਈ। ਫਿਰ ਨਾਮ-ਬਾਣੀ ਦੀ ਵਰਖਾ ਹੋਣ ਲੱਗੀ।

ਸਤਿਗੁਰੂ ਜੀ ਨੂੰ ਧੁਰ-ਦਰਗਾਹੋਂ ਅਕਾਲ ਪੁਰਖ ਵੱਲੋਂ ਵਡਿਆਈ ਬਖ਼ਸ਼ੀ ਗਈ ਸੀ। ਈਰਖਾਲੂ ਨਿੰਦਕ ਪੁਰਸ਼ ਝੱਖ ਮਾਰ ਕੇ ਥੱਕ ਗਏ, ਪਰ ਉਹਨਾਂ ਦਾ ਕੋਈ ਚਾਰਾ ਨਾ ਚੱਲਿਆ। ਨਿੰਦਕਾਂ ਨੇ ਆਪਣਾ ਕੀਤਾ ਪਾ ਲਿਆ। ਗੁਰੂ-ਪਾਤਸ਼ਾਹ ਜੀ ਦੀ ਵਡਿਆਈ ਦੂਣ ਸਵਾਈ ਹੋ ਚਮਕੀ।

## ਭਾਈ ਸਾਵਣ ਮਲ ਜੀ

ਗੋਇੰਦਵਾਲ ਇਕ ਤਾਂ ਸ਼ਾਹੀ ਸੜਕ 'ਤੇ ਪੈਂਦਾ ਸੀ ਤੇ ਦੂਜੇ ਇਥੇ ਬਿਆਸ ਦਰਿਆ ਦਾ ਵੱਡਾ ਪੱਤਣ ਸੀ, ਇਸ ਲਈ ਲੋਕਾਂ ਦੀ ਆਵਾਜਾਈ ਬਹੁਤ ਰਹਿੰਦੀ ਸੀ। ਗੁਰੂ-ਪਾਤਸ਼ਾਹ ਜੀ ਦੇ ਇਥੇ ਆ ਵੱਸਣ ਨਾਲ ਇਹ ਸਿੱਖੀ ਦਾ ਕੇਂਦਰ ਬਣ ਗਿਆ ਸੀ। ਨਾਮ-ਬਾਣੀ ਦੇ ਨਿਰੰਤਰ ਪ੍ਰਵਾਹ ਦਾ ਸਦਕਾ ਗੋਇੰਦਵਾਲ[1] ਸਚਖੰਡ ਬਣਿਆ ਹੋਇਆ ਸੀ। ਹਰੇਕ ਵਿਅਕਤੀ ਦੀ ਇਹ ਲਾਲਸਾ ਹੁੰਦੀ ਸੀ ਕਿ ਕਿਵੇਂ ਨਾ ਕਿਵੇਂ ਪੱਕੇ ਤੌਰ 'ਤੇ ਇਥੇ ਹੀ ਟਿਕਾਣਾ ਹੋ ਜਾਏ। ਇਸ ਲਈ ਇਥੇ ਵਸੋਂ ਦਿਨ-ਪ੍ਰਤਿ-ਦਿਨ ਵਧਦੀ ਜਾ ਰਹੀ ਸੀ।

ਮਕਾਨਾਂ ਦੀ ਉਸਾਰੀ ਵਿਚ ਇਕ ਔਕੜ ਪੇਸ਼ ਆ ਰਹੀ ਸੀ ਕਿ ਇਮਾਰਤੀ ਲੱਕੜ ਦੀ ਬੜੀ ਘਾਟ ਸੀ। ਲੋਕਾਂ ਦੀ ਤਕਲੀਫ਼ ਨੂੰ ਦੇਖ ਕੇ ਸਤਿਗੁਰਾਂ ਨੇ ਆਪਣੇ ਭਤੀਜੇ ਭਾਈ ਸਾਵਣ ਮਲ ਨੂੰ ਹੁਕਮ ਕੀਤਾ ਕਿ ਉਹ ਹਰੀਪੁਰ ਰਿਆਸਤ ਵਿਚ ਜਾ ਕੇ ਇਮਾਰਤੀ ਲੱਕੜੀ ਦਾ ਪ੍ਰਬੰਧ ਕਰੇ ਅਤੇ ਅਸ਼ੀਰਵਾਦ ਬਖ਼ਸ਼ਦਿਆਂ ਹੋਇਆਂ ਫ਼ੁਰਮਾਇਆ :

"ਸਦਾ ਵਾਹਿਗੁਰੂ ਦੀ ਟੇਕ ਰੱਖਣੀ, ਸੁਆਸ ਸੁਆਸ ਨਾਮ ਜਪਣਾ। ਜਿਥੇ ਰਹਿਣਾ, ਸਤਿਸੰਗਤ ਬਣਾਉਣੀ। ਹਰ ਤਰ੍ਹਾਂ ਰਛਿਆ ਹੋਏਗੀ। ਸਰਬ ਕਾਰਜ ਰਾਸ ਹੋਣਗੇ।"

ਸਾਵਣ ਮਲ ਜੀ ਨੇ ਗੁਰੂ-ਹੁਕਮਾਂ ਅੱਗੇ ਸੀਸ ਨਿਵਾਇਆ। ਜਦ ਉਸ ਦੀ ਮਾਤਾ ਨੂੰ ਪਤਾ ਲੱਗਾ ਕਿ ਸਾਵਣ ਮਲ ਪਹਾੜੀ ਇਲਾਕੇ ਵਿਚ ਜਾ ਰਿਹਾ ਹੈ ਤਾਂ ਹਾਜ਼ਰ ਹੋ ਕੇ ਬੇਨਤੀ ਕੀਤੀ, "ਪਾਤਸ਼ਾਹ, ਪਹਾੜ ਵਿਚ ਡੈਣਾਂ ਵਸਦੀਆਂ

---

1. ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਹਨ ਤੀਰਿ ਬਿਪਾਸ ਬਨਾਯਉ ॥੬॥੧੦॥

*(ਸਵਈਏ ਮਹਲੇ ਚਉਥੇ ਕੇ, ਪੰਨਾ 1400)*

ਹਨ ਜੋ ਮਨੁੱਖ ਦਾ ਕਲੇਜਾ ਕੱਢ ਲੈਂਦੀਆਂ ਹਨ। ਮੇਰਾ ਬੱਚਾ ਆਪ ਜੀ ਦੀ ਅਮਾਨਤ ਹੈ, ਜਿਥੇ ਮਰਜ਼ੀ ਭੇਜੋ, ਪਰ ਇਸ ਦੀ ਰੱਖਿਆ ਲਈ ਆਪਣੀ ਕੋਈ ਨਿਸ਼ਾਨੀ ਜ਼ਰੂਰ ਬਖ਼ਸ਼ੋ।"

ਸਤਿਗੁਰੂ ਜੀ ਨੇ ਆਪਣੇ ਸੇਵਕ ਦੀ ਸਹਾਇਤਾ ਤੇ ਸਫਲਤਾ ਲਈ ਪਹਿਲਾਂ ਹੀ ਬਚਨ ਕਰ ਦਿੱਤਾ ਹੋਇਆ ਸੀ, ਪਰ ਉਸ ਦੀ ਮਾਤਾ ਦੇ ਧਰਵਾਸ ਲਈ ਸਾਵਣ ਮਲ ਨੂੰ ਆਪਣੇ ਕਰ-ਕਮਲਾਂ ਦਾ ਰੁਮਾਲ ਬਖ਼ਸ਼ਸ਼ ਕੀਤਾ। ਭਾਈ ਸਾਵਣ ਮਲ ਜੀ ਹਰੀਪੁਰ ਰਿਆਸਤ ਵਿਚ ਜਾ ਪੁੱਜੇ। ਉਥੇ ਗੁਰੂ-ਪਾਤਸ਼ਾਹ ਜੀ ਦੇ ਹੁਕਮ ਮੂਜਬ ਆਪ ਨੇ ਨਾਮ-ਬਾਣੀ ਦਾ ਪ੍ਰਵਾਹ ਚਲਾ ਦਿੱਤਾ।

ਸਤਿਗੁਰੂ ਜੀ ਦੀ ਮਿੱਠੀ ਤੇ ਜੀਅ ਦਾਨ ਦੇਣ ਵਾਲੀ ਅੰਮ੍ਰਿਤ-ਬਾਣੀ ਦੇ ਕੀਰਤਨ ਸਦਕਾ ਸਵੇਰ ਸ਼ਾਮ ਲੋਕੀਂ ਜੁੜਨੇ ਸ਼ੁਰੂ ਹੋ ਗਏ। ਸੰਗਤ ਬਣ ਗਈ। ਗੁਰੂ ਕੀ ਕਲਾ ਵਰਤਣ ਲੱਗੀ। ਬਾਣੀ ਸੁਣ ਕੇ ਲੋਕਾਂ ਨੂੰ ਸ਼ਾਂਤੀ ਮਿਲੀ ਤੇ ਜੀਵਨ ਸੌਰਿਆ। ਇਸ ਦੇ ਫਲਸਰੂਪ ਭਾਈ ਸਾਵਣ ਮਲ ਜੀ ਦੀ ਕੀਰਤੀ ਚਾਰ-ਚੁਫੇਰੇ ਫੈਲ ਗਈ। ਭਾਈ ਜੀ ਨੇ ਗੁਰ-ਮਰਯਾਦਾ ਅਨੁਸਾਰ ਲੰਗਰ ਵੀ ਚਾਲੂ ਕਰ ਦਿੱਤਾ। ਲੋੜਵੰਦ ਲੰਗਰ ਛਕ ਕੇ ਤ੍ਰਿਪਤ ਹੁੰਦੇ।

ਪਹਾੜੀ ਲੋਕ ਵਰਤ ਰੱਖਣ ਦੇ ਬੜੇ ਵਿਸ਼ਵਾਸੀ ਸਨ। ਇਕਾਦਸ਼ੀ ਦਾ ਵਰਤ ਰਾਜੇ ਦੇ ਹੁਕਮ ਅਧੀਨ ਸਾਰੇ ਰਾਜ ਵਿਚ ਰੱਖਿਆ ਜਾਂਦਾ ਸੀ। ਭਾਈ ਸਾਵਣ ਮਲ ਜੀ ਗੁਰਮਤਿ ਦੇ ਧਾਰਨੀ ਸਨ ਤੇ ਸਮਝਦੇ ਸਨ ਕਿ ਵਰਤ ਰੱਖਣ ਦਾ ਪਰਮਾਰਥ ਨਾਲ ਸਿੱਧਾ ਕੋਈ ਸੰਬੰਧ ਨਹੀਂ। ਉਸ ਨੇ ਆਮ ਦਿਨਾਂ ਵਾਂਗ ਉਸ ਦਿਨ ਆਪ ਵੀ ਲੋੜ ਅਨੁਸਾਰ ਭੋਜਨ ਛਕਿਆ ਅਤੇ ਲੰਗਰ ਵੀ ਚਾਲੂ ਰੱਖਿਆ।

ਸ਼ਾਹੀ ਹੁਕਮ ਦੀ ਉਲੰਘਣਾ ਕਰਨ ਦੇ ਦੋਸ਼ ਵਿਚ ਭਾਈ ਜੀ ਨੂੰ ਪਕੜ ਕੇ ਰਾਜੇ ਦੇ ਪੇਸ਼ ਕੀਤਾ ਗਿਆ। ਭਾਈ ਜੀ ਦੇ ਅੰਦਰ ਨਾਮ ਦੀ ਰੌ ਰੁਮਕ ਰਹੀ ਸੀ, ਜਿਸ ਦੀ ਮਸਤੀ ਨਾਲ ਚਿਹਰਾ ਦਮਕ ਰਿਹਾ ਸੀ। ਆਪ ਜੀ ਦੇ ਨਿਰਮਲ ਦੀਦਾਰ ਕਰ ਕੇ ਰਾਜੇ ਦੇ ਮਨ 'ਤੇ ਸਾਤਵਿਕ ਪ੍ਰਭਾਵ ਪਿਆ, ਪਰ ਮਨ ਜ਼ਰਾ ਕਰੜਾ ਕਰ ਕੇ ਪੁੱਛਿਆ:

ਰਾਜਾ : ਤੇਰੇ ਵਿਰੁੱਧ ਦੋਸ਼ ਹੈ ਕਿ ਇਕਾਦਸ਼ੀ ਵਾਲੇ ਦਿਨ ਭੋਜਨ ਕਰ ਕੇ ਤੂੰ ਸ਼ਾਹੀ ਹੁਕਮ ਦੀ ਉਲੰਘਣਾ ਕੀਤੀ ਹੈ। ਕੇਵਲ ਇਹ ਹੀ ਨਹੀਂ ਸਗੋਂ ਖੁੱਲ੍ਹਾ ਭੰਡਾਰਾ ਵੀ ਕੀਤਾ ਹੈ।

ਭਾਈ ਜੀ : ਸਾਡੇ ਸਤਿਗੁਰਾਂ ਦਾ ਹੁਕਮ ਹੈ, ਥੋੜਾ ਖਾਣਾ, ਥੋੜਾ ਸਵਣਾ। ਇਸ ਨਾਲ ਸਾਨੂੰ ਗੁਰੂ ਕੇ ਸਿੱਖਾਂ ਨੂੰ ਕਿਸੇ ਵਿਸ਼ੇਸ਼ ਵਰਤ ਦੀ ਲੋੜ ਹੀ ਨਹੀਂ ਪੈਂਦੀ। ਵਰਤ ਦੀ ਲੋੜ ਉਹਨਾਂ ਨੂੰ ਪੈਂਦੀ ਹੈ ਜੋ ਆਮ ਕਰਕੇ ਚਸਕਿਆਂ ਅਧੀਨ ਲੋੜ ਤੋਂ ਵੱਧ ਖਾ ਲੈਂਦੇ ਹਨ ਤੇ ਫਿਰ ਮਿਹਦੇ ਅਤੇ ਅੰਤੜੀਆਂ ਨੂੰ ਕੁੱਝ ਆਰਾਮ ਦੇਣ ਲਈ ਨਾਗਾ ਕਰਦੇ ਹਨ।

ਰਾਜਾ : ਅੱਜ ਤਾਂ ਇਕਾਦਸ਼ੀ ਦਾ ਪੁਰਬ ਹੈ। ਅੱਜ ਦੇ ਦਿਨ ਵਰਤ ਰੱਖਣ ਲਈ ਤਾਂ ਸ਼ਾਸਤਰਾਂ ਵਿਚ ਹੁਕਮ ਹੈ। ਆਪ ਨੇ ਕੇਵਲ ਸ਼ਾਹੀ ਹੁਕਮ ਨੂੰ ਹੀ ਭੰਗ ਨਹੀਂ ਕੀਤਾ, ਸਗੋਂ ਸ਼ਾਸਤਰਾਂ ਦੀ ਵੀ ਅਵੱਗਿਆ ਕੀਤੀ ਹੈ।

ਭਾਈ ਜੀ : ਸਾਡੇ ਸਤਿਗੁਰਾਂ ਦਾ ਉਪਦੇਸ਼ ਹੈ ਕਿ ਸਰੀਰਕ ਲੋੜ ਅਨੁਸਾਰ ਭੋਜਨ ਖਾਣ ਨਾਲ ਕੋਈ ਦੋਸ਼ੀ ਨਹੀਂ ਹੋ ਸਕਦਾ ਅਤੇ ਰੋਟੀ ਨਾ ਖਾਣ ਨਾਲ ਕੋਈ ਪੁੰਨੀ ਨਹੀਂ ਬਣ ਸਕਦਾ। ਮਨ ਨੂੰ ਪਵਿੱਤਰ ਕਰਨ ਦਾ ਸਫਲ ਸਾਧਨ ਜੋ ਸਤਿਗੁਰੂ ਜੀ ਨੇ ਦੱਸਿਆ ਹੈ, ਉਹ ਇਹ ਹੈ ਕਿ ਮਨ ਨੂੰ ਵਿਕਾਰਾਂ ਤੋਂ ਅਛੋਹ ਰੱਖ ਕੇ ਨਾਮ ਵਿਚ ਲਿਵਲੀਨ ਰੱਖਿਆ ਜਾਵੇ। ਇਕਾਦਸ਼ੀ ਥਿਤ ਸੰਬੰਧੀ ਗੁਰੂ ਪਾਤਸ਼ਾਹ ਜੀ ਦਾ ਫ਼ੁਰਮਾਨ ਇਉਂ ਹੈ :

**ਏਕਾਦਸੀ ਇਕੁ ਰਿਦੈ ਵਸਾਵੈ ॥**
**ਹਿੰਸਾ ਮਮਤਾ ਮੋਹੁ ਚੁਕਾਵੈ ॥**
**ਫਲੁ ਪਾਵੈ ਬ੍ਰਤੁ ਆਤਮ ਚੀਨੈ ॥**
**ਪਾਖੰਡਿ ਰਾਚਿ ਤਤੁ ਨਹੀ ਬੀਨੈ ॥**
**ਨਿਰਮਲੁ ਨਿਰਾਹਾਰੁ ਨਿਹਕੇਵਲੁ ॥**
**ਸੂਚੈ ਸਾਚੇ ਨਾ ਲਾਗੈ ਮਲੁ ॥੧੩॥** *(ਬਿਲਾਵਲੁ ਮ: ੧, ਪੰਨਾ 840)*

ਭਾਈ ਸਾਵਣ ਮਲ ਜੀ ਨੇ ਉਪਰੋਕਤ ਗੁਰਵਾਕ ਬੜੇ ਵਜਦ ਵਿਚ ਗਾਇਣ ਕੀਤਾ। ਸਾਰੇ ਦਰਬਾਰ ਵਿਚ ਸੱਨਾਟਾ ਛਾ ਗਿਆ। ਰਾਜਾ ਅਤੇ ਉਸ ਦੇ ਅਹਿਲਕਾਰ ਸਾਰੇ ਬੜੇ ਹੈਰਾਨ ਸਨ ਕਿ ਦੋਸ਼ੀ ਕਿੰਨਾ ਨਿਰਭੈ ਹੋ ਕੇ ਆਪਣਾ ਪੱਖ ਪੇਸ਼ ਕਰ ਰਿਹਾ ਹੈ। ਰਾਜੇ ਦੀ ਅੰਦਰੋਂ ਨਿਸ਼ਾ ਹੋ ਗਈ, ਪਰ ਗੱਲ ਨੂੰ ਅੱਗੇ ਚਲਾਉਣ ਲਈ ਬੋਲਿਆ :

ਰਾਜਾ : ਤੁਹਾਡਾ ਗੁਰੂ ਕੌਣ ਹੈ ?

ਭਾਈ ਜੀ : ਮੇਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਉਹ ਤੀਜੀ ਥਾਵੇਂ ਹਨ। ਆਪ ਜੀ ਗੋਇੰਦਵਾਲ ਨਗਰ ਵਿਚ ਜੋਤਿ ਦਾ ਪ੍ਰਕਾਸ਼ ਕਰ ਕੇ ਜੀਵਾਂ ਨੂੰ ਪਰਮੇਸ਼ਰ ਨਾਲ ਜੋੜਨ ਦਾ ਉਪਕਾਰ ਕਰ ਰਹੇ ਹਨ। ਉਹਨਾਂ ਦੀ ਬਾਣੀ ਪੜ੍ਹਿਆਂ ਸੁਣਿਆਂ ਤਨ ਮਨ ਅਰੋਗ ਹੋ ਜਾਂਦੇ ਹਨ। ਮਨੁੱਖ ਨੂੰ ਸ਼ਾਂਤੀ ਮਿਲਦੀ ਹੈ।

ਕੁਦਰਤ ਰੱਬ ਦੀ, ਰਾਜੇ ਦੇ ਲੜਕੇ ਨੂੰ ਓਪਰੀ ਕਸਰ ਦਾ ਦੌਰਾ ਪਿਆ ਹੋਇਆ ਸੀ। ਰਾਜਾ ਕਈ ਇਲਾਜ ਅਤੇ ਧਾਗੇ ਤਵੀਤ ਆਦਿ ਕਰ ਕਰਾ ਕੇ ਹਾਰ ਹੰਭ ਗਿਆ ਸੀ, ਪਰ ਕੰਵਰ ਦੀ ਹਾਲਤ ਵਿਚ ਕੋਈ ਸੁਧਾਰ ਨਹੀਂ ਹੋ ਰਿਹਾ ਸੀ। ਰਾਜਾ ਅੰਦਰੋਂ ਬਹੁਤ ਚਿੰਤਾਤੁਰ ਸੀ। ਭਾਈ ਸਾਵਣ ਮਲ ਵੱਲੋਂ ਸਤਿਗੁਰਾਂ ਦੀ ਕੀਤੀ ਉਸਤਤਿ ਸੁਣ ਕੇ ਪੁੱਛਿਆ :

ਰਾਜਾ : ਕੀ ਤੁਹਾਡੇ ਸਤਿਗੁਰੂ ਓਪਰੀ ਕਸਰ ਦੂਰ ਕਰ ਸਕਦੇ ਹਨ ?

ਭਾਈ ਜੀ : ਸਤਿਗੁਰੂ ਸਰਬ ਕਲਾ ਸਮਰੱਥ ਹਨ। ਉਹ ਜੀਵਾਂ ਦੇ ਆਧਿ ਬਿਆਧਿ ਉਪਾਧਿ ਤਿੰਨੇ ਪ੍ਰਕਾਰ ਦੇ ਰੋਗ ਨਿਵਿਰਤ ਕਰਦੇ ਹਨ। ਉਹਨਾਂ ਨੇ ਅਸਾਂ ਕਲ੍ਹ-ਕਲੇਸ਼ ਵਿਚ ਗ੍ਰਸੇ ਜੀਵਾਂ ਲਈ ਧੁਰੋਂ ਲਿਆਂਦੀ ਨਾਮ-ਬਾਣੀ ਦੀ ਦਾਤਿ ਬਖ਼ਸ਼ੀ ਹੈ, ਜਿਸ ਨੂੰ ਭੈ-ਭਾਵਨੀ ਨਾਲ ਪੜ੍ਹਿਆਂ ਸੁਣਿਆਂ ਸਰਬ ਰੋਗਾਂ ਦਾ ਨਾਸ਼ ਹੋ ਜਾਂਦਾ ਹੈ।

ਰਾਜਾ : ਮੇਰੇ ਬੱਚੇ ਨੂੰ ਓਪਰੀ ਕਸਰ ਹੈ। ਡਾਢਾ ਆਤੁਰ ਹੈ। ਕੀ ਉਹ ਤੁਹਾਡੇ ਮੰਤਰ ਪੜ੍ਹਨ ਨਾਲ ਠੀਕ ਹੋ ਸਕਦਾ ਹੈ ?

ਭਾਈ ਜੀ : ਗੁਰੂ ਮੇਹਰ ਕਰਨ ! ਗੁਰਬਾਣੀ ਕਲਾ ਕ੍ਰਿਸ਼ਮਾਇਣੀ ਹੈ। ਇਹ ਮਹਾਂ ਮੰਤਰ ਹੈ।

ਭਾਈ ਸਾਵਣ ਮਲ ਜੀ ਨੂੰ ਓਥੇ ਲਿਜਾਇਆ ਗਿਆ ਜਿਥੇ ਕੰਵਰ ਅੱਖਾਂ ਟੱਡੀ ਬੇਹੋਸ਼ ਪਿਆ ਕਦੀ ਕਦੀ ਡਰ ਨਾਲ ਤ੍ਰਭਕ ਰਿਹਾ ਸੀ। ਉਸ ਦਾ ਸਾਹ ਉਖੜਿਆ ਹੋਇਆ ਸੀ। ਭਾਈ ਜੀ ਕੋਲ ਬੈਠ ਗਏ। ਕੰਵਰ ਦੇ ਸਿਰ 'ਤੇ ਹੱਥ ਫੇਰਦੇ ਹੋਇਆਂ ਪ੍ਰੇਮ ਨਾਲ ਸ੍ਰੀ ਜਪੁਜੀ ਸਾਹਿਬ ਪੜ੍ਹਨਾ ਆਰੰਭ ਕਰ ਦਿੱਤਾ। ਜਿਉਂ ਜਿਉਂ ਟਿਕੇ ਹੋਏ ਮਨ ਨਾਲ ਭਾਈ ਜੀ ਬਾਣੀ ਪੜ੍ਹਦੇ ਗਏ, ਕੰਵਰ ਦੀ ਹਾਲਤ ਸੁਧਰਦੀ ਗਈ। ਭਾਈ ਜੀ ਬਾਣੀ ਦਾ ਭੋਗ ਪੈਣ ਮਗਰੋਂ ਨਾਮ ਵਿਚ

ਲਿਵਲੀਨ ਹੋਏ ਕਾਫ਼ੀ ਦੇਰ ਸਮਾਧੀ-ਅਸਥਿਤ ਰਹੇ। ਸ਼ਾਂਤ ਵਾਤਾਵਰਣ ਵਿਚ ਪੜ੍ਹੀ ਬਾਣੀ ਦੀ ਕਰਾਮਾਤ ਪਰਤੱਖ ਵਰਤੀ। ਕੰਵਰ ਹੋਸ਼ ਵਿਚ ਆ ਗਿਆ। ਜਿਥੇ ਕੰਵਰ ਦੀ ਬਿਪਤਾ ਨਿਵਿਰਤ ਹੋਈ ਉਥੇ ਰਾਜਾ ਰਾਣੀ ਅਤੇ ਬਾਕੀ ਪਰਿਵਾਰ ਤੇ ਅਹਿਲਕਾਰ ਸਭ ਦੇ ਮਨ ਸ਼ਾਂਤ ਹੋ ਗਏ। ਰਾਜਾ ਤੇ ਉਸ ਦਾ ਸਾਰਾ ਪਰਿਵਾਰ ਗੁਰੂ-ਪਾਤਸ਼ਾਹ ਦਾ ਸ਼ਰਧਾਲੂ ਹੋਇਆ।

ਉਸ ਦਿਨ ਤੋਂ ਮਗਰੋਂ ਸਾਵਣ ਮਲ ਦਾ ਸਤਿਸੰਗ ਸ਼ਾਹੀ ਮਹੱਲ ਵਿਚ ਹੋਣਾ ਸ਼ੁਰੂ ਹੋ ਗਿਆ। ਗੁਰੂ-ਮਿਹਰ ਸਦਕਾ ਸੰਗਤ ਜੁੜੇ, ਨਾਮ-ਬਾਣੀ ਦੀ ਵਰਖਾ ਹੋਵੇ, ਲੰਗਰ ਚੱਲੇ, ਸਭ ਦੇ ਤਨ ਮਨ ਤ੍ਰਿਪਤ ਹੋਣ। ਬੜਾ ਸੁਖ ਸੁਆਦ ਬਣ ਗਿਆ।

ਰਾਜੇ ਨੇ ਭਾਈ ਸਾਵਣ ਮਲ ਦੇ ਹਰੀਪੁਰ ਰਿਆਸਤ ਵਿਚ ਆਉਣ ਦਾ ਕਾਰਨ ਪੁੱਛਿਆ ਤਾਂ ਭਾਈ ਜੀ ਨੇ ਦੱਸਿਆ ਕਿ ਗੋਇੰਦਵਾਲ ਵਿਚ ਹੋਰ ਮਕਾਨਾਂ ਦੀ ਉਸਾਰੀ ਲਈ ਲੋਕਾਂ ਨੂੰ ਇਮਾਰਤੀ ਲੱਕੜੀ ਨਾ ਮਿਲਣ ਕਾਰਨ ਕਾਫ਼ੀ ਮੁਸ਼ਕਿਲ ਆ ਰਹੀ ਹੈ, ਜਿਸ ਲਈ ਸਤਿਗੁਰਾਂ ਨੇ ਉਸ ਦੀ ਸੇਵਾ ਲੱਕੜੀ ਦਾ ਪ੍ਰਬੰਧ ਕਰਨ ਦੀ ਲਾਈ ਹੈ।

ਰਾਜੇ ਨੇ ਧੰਨ ਭਾਗ ਸਮਝੇ ਕਿ ਸੇਵਾ ਦਾ ਅਉਸਰ ਮਿਲਿਆ ਹੈ। ਜਿੰਨੀ ਲੱਕੜੀ ਚਾਹੀਦੀ ਸੀ, ਤੁਰਤ ਭਿਜਵਾ ਦਿੱਤੀ।

ਲੱਕੜੀ ਭੇਜੀ ਗਈ ਤੇ ਇਸ ਤਰ੍ਹਾਂ ਭਾਈ ਸਾਵਣ ਮਲ ਜੀ ਦਾ ਮੰਤਵ ਪੂਰਾ ਹੋ ਗਿਆ, ਪਰ ਚੂੰਕਿ ਉਸ ਨੂੰ ਚੰਗੀ ਮਾਨ-ਪ੍ਰਤਿਸ਼ਟਾ ਪ੍ਰਾਪਤ ਹੋ ਗਈ ਸੀ, ਇਸ ਲਈ ਵਾਪਸ ਗੋਇੰਦਵਾਲ ਮੁੜਨ ਨੂੰ ਉਸ ਦਾ ਚਿਤ ਨਾ ਕੀਤਾ। ਕੁਝ ਦੇਰ ਤਾਂ ਸਤਿਸੰਗ ਤੇ ਗੁਰਮਤਿ ਪ੍ਰਚਾਰ ਠੀਕ ਚੱਲਦਾ ਰਿਹਾ, ਪਰ ਇਸ ਮਾਨ-ਪ੍ਰਤਿਸ਼ਟਾ ਨੂੰ ਜਰ ਸਕਣਾ ਬੜਾ ਕਠਨ ਹੈ। ਭਾਈ ਜੀ 'ਤੇ ਵੀ ਮਾਇਆ ਨੇ ਆ ਜ਼ੋਰ ਪਾਇਆ, ਸਤਿਗੁਰਾਂ ਦੀ ਬਖ਼ਸ਼ੀ ਪਾਵਨ ਅਸੀਸ ਅਤੇ ਨਾਮ-ਬਾਣੀ ਦੇ ਅਭਿਆਸ ਸਦਕਾ ਜੋ ਰਿਧੀ ਸਿਧੀ ਪ੍ਰਾਪਤ ਹੋਈ ਸੀ, ਉਸ ਨੂੰ ਆਪਣੀ ਪ੍ਰਸਿੱਧੀ ਲਈ ਵਰਤਣਾ ਸ਼ੁਰੂ ਕਰ ਦਿੱਤਾ। ਲੋਕਾਂ ਵਿਚ ਮਾਨਤਾ ਤਾਂ ਵਧ ਗਈ, ਪਰ ਅੰਦਰ ਸੱਖਣਾ ਹੁੰਦਾ ਗਿਆ।

ਸਤਿਗੁਰਾਂ ਦਾ ਫ਼ੁਰਮਾਨ ਹੈ ਕਿ ਹਉਮੈ ਤੇ ਨਾਮ ਪਰਸਪਰ ਵਿਰੋਧੀ ਸ਼ਕਤੀਆਂ ਹਨ। ਜਿਥੇ ਹਉਮੈ ਦਾ ਪਸਾਰਾ ਪਸਰ ਜਾਏ, ਉਥੇ ਨਾਮ ਨਹੀਂ ਟਿਕ ਸਕਦਾ। ਹਉਮੈ ਦਾ ਅਜਿਹਾ ਚੱਕਰ ਚੱਲਿਆ ਕਿ ਭਾਈ ਸਾਵਣ ਮਲ ਨਾਮ ਤੋਂ ਸਨੇ-ਸਨੇ ਵਿਰਵਾ ਹੁੰਦਾ ਗਿਆ।

ਜਾਣੀ-ਜਾਣ ਸਤਿਗੁਰੂ ਜੀ ਸਿੱਖ ਦੀ ਮਾਨਸਿਕ ਦਸ਼ਾ ਨੂੰ ਜਾਣਦੇ ਸਨ। ਉਹ ਨਹੀਂ ਸਨ ਚਾਹੁੰਦੇ ਕਿ ਉਹਨਾਂ ਦਾ ਸਿੱਖ ਹਉਮੈ ਦੇ ਜਾਲ ਵਿਚ ਫਸ ਕੇ ਜਨਮ ਬਰਬਾਦ ਕਰ ਲਵੇ। ਸੋ ਸੇਵਾਦਾਰ ਰਾਹੀਂ ਭਾਈ ਸਾਵਣ ਮਲ ਨੂੰ ਬੁਲਾ ਭੇਜਿਆ। ਜਦੋਂ ਰਾਜੇ ਨੂੰ ਪਤਾ ਲੱਗਾ ਤਾਂ ਉਹ ਵੀ ਆਪਣੀਆਂ ਰਾਣੀਆਂ ਸਮੇਤ ਗੁਰੂ-ਦਰਸ਼ਨਾਂ ਲਈ ਗੋਇੰਦਵਾਲ ਆਇਆ।

ਭਾਈ ਸਾਵਣ ਮਲ ਆਪਣੀ ਕਰਨੀ 'ਤੇ ਅੰਦਰੋਂ ਸ਼ਰਮਸਾਰ ਸੀ ਤੇ ਅੰਦਰੇ ਅੰਦਰ ਝੂਰ ਰਿਹਾ ਸੀ। ਹਾਜ਼ਰ ਹੋ ਕੇ ਚਰਨਾਂ 'ਤੇ ਢਹਿ ਪਿਆ ਤੇ ਆਪਣੀ ਭੁੱਲ ਦੀ ਖਿਮਾ ਮੰਗੀ। ਗੁਰੂ-ਪਾਤਸ਼ਾਹ ਜੀ ਨੇ ਸਮਝਾਇਆ ਕਿ ਰਿਧੀਆਂ ਸਿਧੀਆਂ ਦਾ ਹੋਛਾ ਤੇ ਤੁਛ ਸਵਾਦ ਹੈ ਤੇ ਇਹਨਾਂ ਵਿਚ ਫਸਿਆ ਮਨੁੱਖ ਜੀਵਨ-ਪੂੰਜੀ ਲੁਟਾ ਕੇ ਅੰਤ ਖ਼ੁਆਰ ਹੀ ਹੁੰਦਾ ਹੈ। ਜਦ ਮਨੁੱਖ ਦੀ ਆਪਣੀ ਹਸਤੀ ਹੀ ਸਦੀਵੀ ਨਹੀਂ, ਫਿਰ ਉਸ ਦੀ ਸ਼ੋਭਾ ਤੇ ਸ਼ਕਤੀ ਵੀ ਸਦੀਵੀ ਕਿਵੇਂ ਰਹਿ ਸਕਦੀ ਹੈ? ਮਾਨ ਵਡਿਆਈ ਮਿਲਣ 'ਤੇ ਜਿਹੜਾ ਮਨੁੱਖ ਪਰਮੇਸ਼ਰ ਨੂੰ ਭੁੱਲ ਜਾਂਦਾ ਹੈ, ਉਸ ਲਈ ਬਖ਼ਸ਼ਸ਼ ਦਾ ਪ੍ਰਵਾਹ ਬੰਦ ਹੋ ਜਾਂਦਾ ਹੈ। ਜੀਵਨ-ਸੋਮੇ ਤੋਂ ਟੁੱਟ ਕੇ ਸਾਰੀ ਸ਼ੋਭਾ ਤੇ ਸੁੰਦਰਤਾ ਨਸ਼ਟ ਹੋ ਜਾਂਦੀ ਹੈ। ਸੰਸਾਰ ਉੱਤੇ ਸਦੀਵੀ ਸ਼ੋਭਾ ਪਰਮੇਸ਼ਰ ਦੀ ਤੇ ਉਸ ਦੇ ਨਾਮ ਦੀ ਹੈ ਤੇ ਜਿਹੜਾ ਮਨੁੱਖ ਨਾਮ ਵਿਚ ਜੁੜਦਾ ਹੈ, ਉਸ ਦੀ ਵੀ ਸ਼ੋਭਾ ਸੁਤੇ ਹੀ ਹੋ ਜਾਂਦੀ ਹੈ।

ਭਾਈ ਸਾਵਣ ਮਲ ਚਰਨਾਂ 'ਤੇ ਢੱਠਾ ਰੁਦਨ ਕਰੀ ਜਾ ਰਿਹਾ ਸੀ। ਸਤਿਗੁਰੂ ਜੀ ਨੇ ਆਪਣੇ ਕਰ-ਕਮਲਾਂ ਨਾਲ ਚੁੱਕਿਆ ਤੇ ਭੁੱਲਾਂ ਬਖ਼ਸ਼ ਦਿੱਤੀਆਂ।

ਭਾਈ ਸਾਵਣ ਮਲ ਨੇ ਬੇਨਤੀ ਕੀਤੀ ਕਿ ਰਾਜਾ ਤੇ ਰਾਣੀਆਂ ਦਰਸ਼ਨਾਂ ਲਈ ਹਾਜ਼ਰ ਹੋਏ ਹਨ। ਗੁਰੂ ਜੀ ਨੇ ਆਗਿਆ ਕੀਤੀ ਕਿ ਲੰਗਰ ਛਕ ਕੇ ਆ ਸਕਦੇ ਹਨ, ਪਰ ਰਾਣੀਆਂ ਸੰਗਤ ਵਿਚ ਸਾਦੇ ਪਹਿਰਾਵੇ ਵਿਚ ਆਉਣ ਅਤੇ ਸੰਗਤ ਵਿਚ ਕੋਈ ਘੁੰਡ ਜਾਂ ਪੜਦਾ ਕਰ ਕੇ ਨਾ ਆਉਣ, ਕਿਉਂਕਿ ਸੰਗਤ ਵਿਚ ਸਭ ਸਤਿ ਪੁਰਸ਼ ਬਿਰਾਜਮਾਨ ਹਨ, ਜਿਨ੍ਹਾਂ ਦੇ ਦਰਸ਼ਨ ਕੀਤਿਆਂ ਮਨ ਨਿਰਮਲ ਹੁੰਦਾ ਹੈ।

ਏਸੇ ਤਰ੍ਹਾਂ ਹੀ ਹੋਇਆ। ਰਾਜਾ ਤੇ ਰਾਣੀਆਂ ਲੰਗਰ ਛਕ ਕੇ ਸਾਧਾਰਨ ਲਿਬਾਸ ਵਿਚ ਜਗਿਆਸੂ ਦੇ ਰੂਪ ਵਿਚ ਹਾਜ਼ਰ ਹੋਏ ਤੇ ਸਤਿਗੁਰੂ ਜੀ ਦੇ ਅਤੇ ਸਤਸੰਗਤ ਦੇ ਦਰਸ਼ਨ ਕਰ ਕੇ ਨਿਹਾਲ ਹੋਏ।

ਵਿਚੋਂ ਇਕ ਰਾਣੀ ਨੇ ਆਗਿਆ ਦੀ ਉਲੰਘਣਾ ਕੀਤੀ ਤੇ ਦਰਬਾਰ ਵੜਦਿਆਂ ਘੁੰਡ ਕੱਢ ਲਿਆ। ਅਜਿਹੀ ਕਮਲੀ ਕਰਤੂਤ ਦੇ ਫਲਸਰੂਪ ਉਹ ਕਮਲੀ ਹੋ ਗਈ ਤੇ ਜੰਗਲ ਨੂੰ ਦੌੜ ਗਈ।

ਸਮੇਂ ਦਾ ਗੇੜ ਪੁੱਠਾ ਚੱਲ ਪਿਆ ਹੈ। ਜਿਹੜੀਆਂ ਕੁਰੀਤਾਂ ਤੋਂ ਸਤਿਗੁਰਾਂ ਨੇ ਸਾਨੂੰ ਵਰਜਿਆ ਸੀ, ਅਸੀਂ ਫਿਰ ਉਨ੍ਹਾਂ ਵਿਚ ਫਸਦੇ ਜਾ ਰਹੇ ਹਾਂ। ਸਾਡੇ ਪਹਿਰਾਵੇ ਚੰਚਲ ਤੇ ਬੇਪੜਦ ਹੁੰਦੇ ਜਾ ਰਹੇ ਹਨ। ਫਿਰ ਧਾਰਮਿਕ ਅਸਥਾਨਾਂ ਵਿਚ ਆਉਣ ਸਮੇਂ ਵੀ ਅਸੀਂ ਚੰਚਲਤਾ-ਉਪਜਾਊ ਪਹਿਰਾਵੇ ਤੋਂ ਸੰਕੋਚ ਨਹੀਂ ਕਰਦੇ। ਗੁਰੂ ਮੇਹਰ ਕਰਨ, ਸਾਨੂੰ ਸੁਮੱਤ ਬਖ਼ਸ਼ਣ!

ਰਾਜਾ ਅਤੇ ਬਾਕੀ ਰਾਣੀਆਂ ਕੁਝ ਦਿਨ ਗੋਇੰਦਵਾਲ ਠਹਿਰ ਕੇ ਸਤਸੰਗਤ ਦਾ ਅਨੰਦ ਮਾਣਦੇ ਰਹੇ ਤੇ ਗੁਰੂ-ਪਾਤਸ਼ਾਹ ਤੋਂ ਖ਼ੁਸ਼ੀਆਂ ਲੈ ਕੇ ਵਾਪਸ ਪਰਤੇ।

ਭਾਈ ਸਾਵਣ ਮਲ ਜੀ ਏਨੀ ਦੇਰ ਲੰਗਰ ਵਿਚ ਨਿਮਾਣੇ ਹੋ ਕੇ ਸੇਵਾ ਕਰਦੇ ਰਹੇ। ਸੇਵਾ ਸਿਮਰਨ ਦਾ ਸਦਕਾ ਮਨ ਚੜ੍ਹਦੀ ਕਲਾ ਵਿਚ ਹੋ ਗਿਆ। ਗੁਰੂ ਜੀ ਨੇ ਤਰੁੱਠ ਕੇ ਫਿਰ ਉਸ ਨੂੰ ਧਰਮ ਪ੍ਰਚਾਰ ਲਈ ਹਰੀਪੁਰ ਭੇਜ ਦਿੱਤਾ ਤੇ ਮੰਜੀ ਦੀ ਬਖ਼ਸ਼ਸ਼ ਕੀਤੀ।

## ਸਤਿਗੁਰੁ ਮਨ ਕਾਮਨਾ ਤੀਰਥੁ ਹੈ

ਗੋਇੰਦਵਾਲ ਗੁਰ-ਤੀਰਥ ਬਣ ਚੁੱਕਾ ਸੀ। ਦੂਰੋਂ ਨੇੜਿਓਂ ਗੁਰੂ-ਦਰਸ਼ਨਾਂ ਲਈ ਸੰਗਤਾਂ ਦੀ ਆਵਾਜਾਈ ਲੱਗੀ ਰਹਿੰਦੀ ਸੀ। ਦਿਨ ਰਾਤ ਸੰਗਤਾਂ ਦੀ ਗਹਿਮਾ-ਗਹਿਮ ਬਣੀ ਰਹਿੰਦੀ ਸੀ। ਅੰਮ੍ਰਿਤ ਵੇਲੇ ਤ੍ਰਪਹਿਰੇ ਸੰਗਤਾਂ ਆ ਜੁੜਦੀਆਂ। ਗੁਰੂ ਕੇ ਢਾਢੀ ਭਾਈ ਸਤਾ ਜੀ ਬਲਵੰਡ ਜੀ ਪ੍ਰੇਮ ਨਾਲ ਕੀਰਤਨ ਕਰਦੇ। ਸਵਾ ਪਹਿਰ ਦਿਨ ਚੜ੍ਹੇ ਤਕ ਨਾਮ-ਬਾਣੀ ਦੀ ਵਰਖਾ ਹੁੰਦੀ ਰਹਿੰਦੀ ਤੇ ਸੰਗਤਾਂ ਜੀਅ ਦਾਨ ਪ੍ਰਾਪਤ ਕਰ ਕੇ ਨਿਹਾਲ ਹੁੰਦੀਆਂ, ਸਭ ਕਿਸੇ ਦੀ ਮਨੋ-ਕਾਮਨਾ ਪੂਰੀ ਹੁੰਦੀ।

ਦੁਪਹਿਰ ਨੂੰ ਅਤੁੱਟ ਲੰਗਰ ਵਰਤਦਾ। ਗੁਰੂ-ਪਾਤਸ਼ਾਹ ਆਪ ਪੰਗਤ ਵਿਚ ਬਿਰਾਜਦੇ। ਆਪ ਜੀ ਭਾਵੇਂ ਅਲੂਣੇ ਓਗਰੇ ਦਾ ਆਹਾਰ ਕਰਦੇ, ਪਰ ਸਿੱਖ

ਸੰਗਤਾਂ ਲਈ ਨਾਨਾ ਪ੍ਰਕਾਰੀ ਭੋਜਨ ਤਿਆਰ ਕੀਤਾ ਜਾਂਦਾ ਸੀ। ਭਾਈ ਸਤਾ ਜੀ ਦੀ ਵਾਰ ਵਿਚੋਂ ਲੰਗਰ ਵਿਚ ਘਿਓ ਮੈਦੇ ਨਾਲ ਸਨਿਗਧ ਭੋਜਨ ਤਿਆਰ ਕੀਤੇ ਜਾਣ ਦੀ ਸੂਚਨਾ ਮਿਲਦੀ ਹੈ:

**ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ॥** *(ਪੰਨਾ 968)*

ਗੁਰੂ ਕੇ ਲੰਗਰ ਦੀ ਆਭਾ ਨਿਰਾਲੀ ਸੀ।

## ਗੁਰੂ ਕਾ ਲੰਗਰ

ਗੁਰੂ ਕੇ ਲੰਗਰ ਦੀ ਪ੍ਰਥਾ ਦਾ ਆਰੰਭ ਵੀ ਸਿੱਖੀ ਦੇ ਆਰੰਭ ਦੇ ਨਾਲ ਹੀ ਹੋਇਆ। ਸੰਗਤ ਤੇ ਪੰਗਤ ਸਿੱਖੀ ਦੇ ਅਨਿਖੜਵੇਂ ਅੰਗ ਹਨ। ਗੁਰੂ-ਦਰਬਾਰ ਵਿਚ ਸਿੱਖ ਸੰਗਤਾਂ ਦੇਸ ਪਰਦੇਸ ਵਿੱਚੋਂ ਆਤਮਿਕ ਕਲਿਆਣ ਲਈ ਸਮੇਂ ਸਮੇਂ ਹਾਜ਼ਰ ਹੁੰਦੀਆਂ ਰਹਿੰਦੀਆਂ ਸਨ ਤੇ ਉਹਨਾਂ ਦੀ ਖਾਧ-ਖ਼ੁਰਾਕ ਅਤੇ ਰਿਹਾਇਸ਼ ਆਦਿ ਦਾ ਯੋਗ ਪ੍ਰਬੰਧ ਕੀਤਾ ਜਾਣਾ ਅਵੱਸ਼ ਸੀ।

ਸਾਰਾ ਭਾਰਤੀ ਸਮਾਜ ਜਾਤਾਂ ਵਰਨਾਂ ਵਿਚ ਵੰਡਿਆ ਪਿਆ ਸੀ। ਇਕ ਜਾਤੀ ਵਾਲੇ ਲੋਕ ਦੂਜੀ ਜਾਤ ਦੇ ਲੋਕਾਂ ਨਾਲ ਖਾਣ ਪੀਣ ਦੀ ਸਾਂਝ ਤੋਂ ਸੰਕੋਚ ਕਰਦੇ ਸਨ। ਅਸਲੀ ਗੱਲ ਸੁੱਚ ਤੇ ਸਫ਼ਾਈ ਦੀ ਨਹੀਂ ਸੀ, ਸਗੋਂ ਜਾਤ ਵਰਨ ਤੇ ਨਸਲ ਆਦਿ ਦੇ ਆਧਾਰ 'ਤੇ ਇਕ ਦੂਜੇ ਤੋਂ ਭੇਦ-ਭਾਵਨਾ ਸੀ। ਗੁਰੂ-ਪਾਤਸ਼ਾਹ ਜਾਤ, ਵਰਨ, ਨਸਲ ਦੇ ਆਧਾਰ 'ਤੇ ਪਾਈਆਂ ਵੰਡੀਆਂ ਤੇ ਭਰਮ-ਭੇਦ ਮਿਟਾਉਣਾ ਚਾਹੁੰਦੇ ਸਨ। ਸੋ ਉਹਨਾਂ ਨੇ ਹੁਕਮ ਕਰ ਦਿੱਤਾ ਕਿ ਕੋਈ ਮਨੁੱਖ ਜਿਹੜਾ ਗੁਰੂ ਦਰਬਾਰ ਆਵੇ, ਪੰਗਤ ਵਿਚ ਬੈਠ ਕੇ ਲੰਗਰ ਛਕੇ। ਅੰਤ੍ਰੀਵ ਮੰਤਵ ਇਹ ਸੀ ਕਿ ਮਨੁੱਖ ਦੀ ਮਨੁੱਖ ਤੋਂ ਜਾਤੀ, ਵਰਨ ਜਾਂ ਨਸਲ ਦੇ ਆਧਾਰ 'ਤੇ ਘਿਰਣਾ ਖ਼ਤਮ ਕੀਤੀ ਜਾਵੇ ਤੇ ਸਾਰੇ ਮਨੁੱਖਾਂ ਵਿਚ "ਏਕੁ ਪਿਤਾ ਏਕਸ ਕੇ ਹਮ ਬਾਰਿਕ"[1] ਵਾਲੀ ਭਾਵਨਾ ਉਜਾਗਰ ਹੋਵੇ।

ਲੰਗਰ ਦਾ ਪ੍ਰਬੰਧ ਹਰ ਪੱਖੋਂ ਆਦਰਸ਼ਕ ਸੀ। ਸ੍ਵਛ ਭੋਜਨ, ਸ੍ਵਛ ਬਰਤਨ, ਸ੍ਵਛ ਅਸਥਾਨ, ਹਰ ਪਾਸੇ ਸਫ਼ਾਈ ਵੱਲ ਖ਼ਾਸ ਧਿਆਨ ਰੱਖਿਆ ਜਾਂਦਾ ਸੀ। ਸਭ ਤੋਂ ਵਿਸ਼ੇਸ਼ ਧਿਆਨ ਇਸ ਗੱਲ ਵੱਲ ਦਿੱਤਾ ਜਾਂਦਾ ਸੀ ਕਿ ਲੰਗਰ ਸਜਾਉਣ ਅਤੇ ਵਰਤਾਉਣ ਦੀ ਸੇਵਾ, ਭਾਵਨਾ ਵਾਲੇ ਪੁਰਸ਼ਾਂ ਨੂੰ ਦਿੱਤੀ ਜਾਂਦੀ ਸੀ, ਜਿਨ੍ਹਾਂ

1. ਸੋਰਠਿ ਮਃ ੫ ਘਰੁ ੨ ਚਉਪਦੇ, ਪੰਨਾ 611.

ਨੇ ਸੇਵਾ ਸਿਮਰਨ ਦੁਆਰਾ ਆਪਣੇ ਤਨ ਮਨ ਸੁਛ ਤੇ ਉਜਲੇ ਬਣਾਏ ਹੋਏ ਸਨ। ਉਹਨਾਂ ਦੀ ਪਾਰਸ-ਰਸਾਇਣੀ ਛੋਹ ਨਾਲ ਲੰਗਰ ਵਿਚ ਵਿਸ਼ੇਸ਼ ਕਲਾ ਸਮੋ ਜਾਂਦੀ ਤੇ ਪੱਕਿਆ ਭੋਜਨ 'ਪਰਸ਼ਾਦ' ਬਣ ਜਾਂਦਾ ਸੀ।

ਲੰਗਰ ਸਜਾਂਦਿਆਂ ਤੇ ਵਰਤਾਂਦਿਆਂ ਪੜ੍ਹੀ ਗਈ ਅੰਮ੍ਰਿਤ-ਬਾਣੀ ਦੀ ਕਲਾ ਲੰਗਰ ਛਕਣ ਵਾਲਿਆਂ 'ਤੇ ਤੁਰਤ ਵਰਤ ਜਾਂਦੀ। ਉਹਨਾਂ ਨੂੰ ਲੰਗਰ ਵਿੱਚੋਂ ਅੰਮ੍ਰਿਤ ਦਾ ਸੁਆਦ ਆਉਂਦਾ ਤੇ ਖਾਣ ਸਾਰ ਮਨ ਵਿਚ ਪ੍ਰਭੂ ਦੀ ਯਾਦ ਆ ਵੱਸਦੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਲੰਗਰ ਵੱਲ ਵਿਸ਼ੇਸ਼ ਧਿਆਨ ਦਿੱਤਾ। ਹੁਕਮ ਕਰ ਦਿੱਤਾ ਕਿ ਲੰਗਰ ਛਕੇ ਬਗ਼ੈਰ ਕੋਈ ਗੁਰੂ-ਦਰਸ਼ਨ ਕਰਨ ਦਾ ਅਧਿਕਾਰੀ ਨਹੀਂ ਹੋ ਸਕਦਾ। ਭਾਵੇਂ ਭਾਰਤ ਦਾ ਰਾਜਾ ਅਕਬਰ ਆਇਆ ਭਾਵੇਂ ਕੋਈ ਕੰਗਾਲ ਮਨੁੱਖ, ਕੋਈ ਉੱਚੀ ਕੁਲ ਵਾਲਾ ਪੰਡਿਤ ਆਇਆ ਜਾਂ ਨੀਵੀਂ ਕੁਲ ਦਾ ਸ਼ੂਦਰ, ਪੁਰਸ਼ ਆਇਆ ਜਾਂ ਇਸਤਰੀ, ਸਭ ਨੂੰ ਦਰਸ਼ਨ ਕਰਨ ਦੀ ਆਗਿਆ ਤਾਂ ਹੀ ਮਿਲੀ ਜਦੋਂ ਉਹਨਾਂ ਪੰਗਤ ਵਿਚ ਬੈਠ ਕੇ ਲੰਗਰ ਛਕ ਲਿਆ। ਸਾਰੇ ਲੰਗਰ ਛਕ ਕੇ ਆ-ਮੁਹਾਰੇ ਬੋਲ ਉੱਠਦੇ, "ਵਾਹ ! ਕੀ ਅੰਮ੍ਰਿਤ ਗੁੱਧਾ ਹੋਇਆ ਹੈ ਲੰਗਰ ਵਿਚ।" ਇਹ ਸਾਰੀ ਬਾਣੀ ਦੀ ਬਰਕਤ ਸੀ।

ਸ਼ਾਮ ਨੂੰ ਜਿੰਨਾ ਲੰਗਰ ਬਚ ਜਾਂਦਾ, ਗ਼ਰੀਬ-ਗ਼ੁਰਬੇ ਵਿਚ ਵੰਡ ਦਿੱਤਾ ਜਾਂਦਾ। ਜੇ ਫਿਰ ਵੀ ਬਚ ਜਾਂਦਾ ਤਾਂ ਪਸ਼ੂ ਪੰਛੀਆਂ ਨੂੰ ਖੁਆ ਦਿੱਤਾ ਜਾਂਦਾ। ਤੇ ਜੇ ਹੋਰ ਬਚ ਜਾਂਦਾ ਤਾਂ ਦਰਿਆ ਬਿਆਸ ਵਿਚ ਜਲ-ਜੰਤੂਆਂ ਲਈ ਪ੍ਰਵਾਹ ਦਿੱਤਾ ਜਾਂਦਾ। ਰਾਤ ਨੂੰ ਬਰਤਨ ਖ਼ਾਲੀ ਤੇ ਸਾਫ਼ ਕਰ ਕੇ ਰੱਖ ਦਿੱਤੇ ਜਾਂਦੇ। ਇਸ ਪ੍ਰਥਾ ਦਾ ਮੂਲ ਮੰਤਵ ਇਹ ਸੀ ਕਿ ਲੰਗਰ ਵਿਚ ਸੁਛ ਭੋਜਨ ਵਰਤਾਇਆ ਜਾਵੇ ਅਤੇ ਰਸਦਾਂ ਲਈ ਟੇਕ ਅਕਾਲ ਪੁਰਖ ਦੀ ਰੱਖੀ ਜਾਵੇ। ਅਕਾਲ ਪੁਰਖ ਦਾ ਤਕੀਆ ਰੱਖਿਆਂ ਸਦਾ ਅਤੁੱਟ ਭੰਡਾਰ ਰਹਿੰਦੇ ਹਨ।

ਲੰਗਰ ਛਕਣ ਤੋਂ ਉਪ੍ਰੰਤ ਕੁਝ ਚਿਰ ਲਈ ਸੰਗਤਾਂ ਆਰਾਮ ਕਰਦੀਆਂ। ਦਿਨ ਢਲੇ, ਲੌਢੇ ਪਹਿਰ ਫੇਰ ਦੀਵਾਨ ਸਜ ਜਾਵੇ। ਸ਼ਾਮ ਨੂੰ ਸੋਦਰੁ ਦੀ ਚੌਕੀ ਹੁੰਦੀ ਤੇ ਪਹਿਰ ਰਾਤ ਬੀਤੀ 'ਤੇ ਸੋਹਿਲਾ ਗਾਂਵਿਆ ਜਾਂਦਾ।

ਜਿਹੜਾ ਵਿਅਕਤੀ ਗੁਰੂ-ਦਰਸ਼ਨਾਂ ਲਈ ਗੋਇੰਦਵਾਲ ਆ ਜਾਂਦਾ, ਉਸ ਦਾ ਮੁੜਨ ਨੂੰ ਚਿਤ ਨਾ ਕਰਦਾ। ਗੁਰ-ਦਰਬਾਰ ਦੀ ਸਾਰੀ ਮਰਯਾਦਾ ਵਿਲੱਖਣ ਤੇ ਮਨਮੋਹਣੀ ਸੀ। ਧਰਤੀ 'ਤੇ ਮਾਨੋ ਸਚਖੰਡ ਉਤਰ ਆਇਆ।

## ਬਾਉਲੀ ਦੀ ਉਸਾਰੀ

ਸੰਗਤਾਂ ਵਿਚ ਸੇਵਾ ਦਾ ਚਾਉ-ਉਮਾਹ ਅਮਿਤ ਸੀ, ਜਿਸ ਦਾ ਸਦਕਾ ਹਰੇਕ ਕਾਰਜ ਚੜ੍ਹਦੀਆਂ ਕਲਾਂ ਵਿਚ ਨਿਭ ਰਿਹਾ ਸੀ, ਪਰ ਗੁਰੂ ਪਾਤਸ਼ਾਹ ਅਤੇ ਗੁਰੂ-ਦਰਬਾਰ ਦੇ ਮੁਖੀ ਸਿੱਖ ਇਹ ਅਨੁਭਵ ਕਰਦੇ ਸਨ ਕਿ ਨਗਰੀ ਵਿਚ ਪਾਣੀ ਦੀ ਤੰਗੀ ਹੈ। ਸਭ ਦੀ ਇਹ ਦਿਲੀ ਚਾਹ ਸੀ ਕਿ ਲੰਗਰ ਲਈ, ਸਿੱਖ ਸੰਗਤਾਂ ਦੇ ਇਸ਼ਨਾਨ ਲਈ, ਮਾਲ ਡੰਗਰ ਲਈ ਜਲ ਖੁੱਲ੍ਹਾ ਹੋਵੇ।

ਗੋਇੰਦਵਾਲ ਵਿਚ ਸਾਂਝੇ ਖੂਹ ਭਾਵੇਂ ਕਈ ਸਨ, ਪਰ ਸਿੱਖਾਂ ਨੂੰ ਕਈ ਕਾਰਨਾਂ ਕਰਕੇ ਪਾਣੀ ਦੀ ਤਕਲੀਫ਼ ਸੀ। ਕਾਫ਼ੀ ਦੇਰ ਤੋਂ ਸ਼ਰਾਰਤੀ ਖੋਜੇ ਸਿੱਖ ਸੰਗਤਾਂ ਦੇ ਘੜੇ ਤੇ ਗਾਗਰਾਂ ਭੰਨ ਕੇ ਤੰਗ ਕਰ ਰਹੇ ਸਨ। 'ਪਾਪੀ ਕੇ ਮਾਰਨੇ ਕੋ ਪਾਪ ਮਹਾਂ ਬਲੀ ਹੈ' ਦੀ ਕਹਾਵਤ ਅਨੁਸਾਰ ਉਹਨਾਂ ਭੂਤਰੇ ਹੋਏ ਖੋਜਿਆਂ ਦੀ ਭੁਗਤ ਪਹਿਲਾਂ ਸੰਨਿਆਸੀਆਂ ਦੇ ਟੋਲੇ ਵੱਲੋਂ ਤੇ ਫੇਰ ਸ਼ਾਹੀ ਹਾਕਮਾਂ ਵੱਲੋਂ ਚੰਗੀ ਤਰ੍ਹਾਂ ਸੰਵਾਰੀ ਗਈ। ਦੂਜੇ ਪਾਸੇ ਖੱਤਰੀ ਅਤੇ ਬ੍ਰਾਹਮਣ ਛੂਤ ਭਿਟ ਕਾਰਨ ਆਏ ਦਿਨ ਸ਼ਰਾਰਤਾਂ ਕਰਦੇ ਰਹਿੰਦੇ ਸਨ।

ਸੋ ਸਤਿਗੁਰੂ ਜੀ ਨੇ ਯੋਗ ਸਮਝਿਆ ਕਿ ਗੋਇੰਦਵਾਲ ਵਿਚ ਇਕ ਵੱਡੀ ਬਾਉਲੀ ਬਣਵਾਈ ਜਾਵੇ। ਹੁਕਮਨਾਮੇ ਭੇਜ ਕੇ ਸੰਗਤਾਂ ਇਕੱਤਰ ਕੀਤੀਆਂ ਤੇ ਸੰਮਤ 1616 ਵਿਚ ਬਾਉਲੀ ਦਾ ਟੱਕ ਬਾਬਾ ਬੁੱਢਾ ਜੀ ਹੱਥੋਂ ਲਵਾਇਆ ਗਿਆ। ਸੇਵਾ ਦਾ ਮਹਾਨ ਕੁੰਭ ਆਰੰਭ ਹੋ ਗਿਆ। ਸੰਗਤਾਂ ਸੇਵਾ ਵਿਚ ਜੁੱਟ ਗਈਆਂ।

ਇਸ ਬਾਉਲੀ ਦੀ ਕਾਰ-ਸੇਵਾ ਦੁਆਰਾ ਹੀ ਸ੍ਰੀ ਰਾਮਦਾਸ ਜੀ ਨੂੰ ਕਰੜੀ ਘਾਲਣਾ ਕਰ ਕੇ ਸਤਿਗੁਰਾਂ ਦੀ ਪ੍ਰਸੰਨਤਾ-ਪ੍ਰਾਪਤੀ ਦਾ ਵਧੇਰੇ ਅਉਸਰ ਮਿਲਿਆ। ਆਪ ਨੇ ਦਿਨ ਰਾਤ ਇਕ ਕਰ ਕੇ ਟੋਕਰੀ ਢੋਈ। ਆਪ ਜੀ ਦਾ ਸਿਰ ਮੂੰਹ ਕੱਪੜੇ ਗਾਰੇ ਨਾਲ ਲਿਬੜੇ ਰਹਿੰਦੇ। ਲਾਹੌਰੋਂ ਸ਼ਰੀਕੇ ਕਬੀਲੇ ਦੇ ਕੁੱਝ ਰਿਸ਼ਤੇਦਾਰਾਂ ਨੇ ਜਦੋਂ ਆ ਕੇ ਸ੍ਰੀ ਰਾਮਦਾਸ ਜੀ ਨੂੰ ਸਹੁਰੇ ਘਰ ਮਜ਼ਦੂਰਾਂ ਵਾਲਾ ਕੰਮ ਕਰਦੇ ਵੇਖਿਆ ਤਾਂ ਬਹੁਤ ਦੁਖੀ ਹੋਏ ਅਤੇ ਲੱਗੇ ਸ੍ਰੀ ਰਾਮਦਾਸ ਜੀ ਨੂੰ ਮੇਹਣੇ-ਤਾਹਨੇ ਦੇਣ, ਪਰ ਸਤਸੰਗਤ ਦੀ ਕਿਰਪਾ ਨਾਲ ਸ੍ਰੀ ਰਾਮਦਾਸ ਜੀ ਦੇ ਅੰਦਰ ਸੋਝੀ ਹੋ ਚੁੱਕੀ ਸੀ ਕਿ ਇਸ ਸੇਵਾ ਵਿਚ ਬਖ਼ਸ਼ਸ਼ਾਂ ਦੇ ਭੰਡਾਰ ਲੁਕੇ ਹੋਏ ਹਨ, ਜਿਨ੍ਹਾਂ ਦੀ ਸਾਰ ਮਾਦਾ-ਪ੍ਰਸਤ ਸੰਸਾਰੀ ਲੋਕਾਂ ਨੂੰ ਨਹੀਂ ਹੋ ਸਕਦੀ। ਆਪ

ਭਲੀ ਪ੍ਰਕਾਰ ਜਾਣਦੇ ਸਨ ਕਿ ਆਪਾ ਨਿਵਾਰ ਕੇ ਅਤੇ ਲੋਕ-ਲਾਜ ਤਿਆਗ ਕੇ ਹੀ ਸੇਵਾ ਕੀਤੀ ਜਾ ਸਕਦੀ ਹੈ। ਸੋ ਆਪ ਜੀ ਦਿਨ ਰਾਤ ਬਾਉਲੀ ਦੀ ਸੇਵਾ ਵਿਚ ਜੁਟੇ ਰਹੇ। ਸਾਰੇ ਸੇਵਾਦਾਰਾਂ ਨੂੰ ਗੁਰੂ ਪਾਤਸ਼ਾਹ ਆਪਣੀ ਮੇਹਰ ਦੀ ਨਜ਼ਰ ਨਾਲ ਸਦਾ ਨਿਵਾਜਦੇ ਰਹਿੰਦੇ ਤੇ ਇਸ ਨਾਲ ਸੇਵਕਾਂ ਅੰਦਰ ਦੂਣ ਸਵਾਇਆ ਉਤਸ਼ਾਹ ਬਣਿਆ ਰਹਿੰਦਾ।

ਦੂਰੋਂ ਨੇੜਿਓਂ ਸਿੱਖ ਸੰਗਤਾਂ ਬੜੇ ਚਾਅ ਅਤੇ ਉਤਸ਼ਾਹ ਨਾਲ ਸੇਵਾ ਕਰਨ ਲਈ ਆਉਂਦੀਆਂ ਰਹਿੰਦੀਆਂ। ਇਹਨਾਂ ਸੇਵਾਦਾਰਾਂ ਵਿੱਚੋਂ ਕਾਬਲ ਦੀ ਇਕ ਮਾਈ ਜੀ ਦੀ ਵਚਿੱਤਰ ਕਥਾ ਆਉਂਦੀ ਹੈ। ਲਿਖਿਆ ਹੈ ਕਿ ਇਹ ਮਾਈ ਟੋਕਰੀ ਢੋਂਦੀ ਹੋਈ ਕਦੇ ਕਦੇ ਦੋ ਚਾਰ ਵਾਰੀ ਆਪਣਾ ਸੱਜਾ ਹੱਥ ਅੱਗੇ ਪਿੱਛੇ ਕਰਦੀ। ਜਦ ਕਈ ਵਾਰੀ ਅਜਿਹਾ ਕਰਦਿਆਂ ਦੇਖਿਆ ਗਿਆ ਤਾਂ ਸਾਥੀ ਸੇਵਾਦਾਰਾਂ ਨੇ ਇਸ ਬਾਰੇ ਪੁੱਛ ਕੀਤੀ। ਮਾਈ ਨੇ ਬੜੀ ਨਿਮਰਤਾ ਨਾਲ ਸੰਕੋਚਵੇਂ ਸ਼ਬਦਾਂ ਵਿਚ ਦੱਸਿਆ ਕਿ ਉਹ ਛੋਟਾ ਬੱਚਾ ਪੰਘੂੜੇ ਵਿਚ ਪਿਆ ਛੱਡ ਕੇ ਆਈ ਹੈ। ਜਦ ਬੱਚਾ ਰੋਂਦਾ ਹੈ ਤਾਂ ਉਹ ਇਥੋਂ ਪੰਘੂੜਾ ਹਿਲਾ ਦੇਂਦੀ ਹੈ। ਸੇਵਾ ਦੀ ਬਰਕਤ ਸਦਕਾ ਰਿਧੀਆਂ ਸਿਧੀਆਂ ਸੇਵਕਾਂ ਦੇ ਅੱਗੇ ਪਿੱਛੇ ਲੱਗੀਆਂ ਫਿਰਦੀਆਂ ਸਨ, ਪਰ ਸ਼ਬਦ ਦੇ ਆਸ਼ਕ ਗੁਰਸਿੱਖ ਇਹਨਾਂ ਵੱਲ ਗੁਮੇਹ ਹੀ ਨਾ ਕਰਦੇ ਤੇ ਸੇਵਾ ਕਰਦੇ ਹੋਏ ਸਦਾ ਸ਼ਬਦ-ਸੁਰਤ ਦਾ ਪਰਚਾ ਪਾਈ ਰੱਖਦੇ।

ਬਾਉਲੀ ਦੀਆਂ ਚੁਰਾਸੀ ਪੌੜੀਆਂ ਬਣਾਉਣ ਦਾ ਪਲਾਨ ਬਣਾਇਆ ਗਿਆ, ਤਾਂ ਜੁ ਇਹ ਬਾਉਲੀ ਜਗਿਆਸੂਆਂ ਨੂੰ ਸੰਕੇਤ ਕਰਦੀ ਰਵ੍ਹੇ ਮਨੁੱਖੀ ਸਰੀਰ ਵੱਲ, ਜੋ ਇਕ ਅਮੋਲਕ ਦਾਤਿ ਹੈ ਤੇ ਜੋ ਚੁਰਾਸੀ ਲੱਖ ਜੂਨਾਂ ਮਗਰੋਂ ਵੱਡੇ ਭਾਗਾਂ ਨਾਲ ਪ੍ਰਾਪਤ ਹੋਇਆ ਹੈ ਅਤੇ ਇਸ ਦੇ ਨਾਲ ਹੀ ਇਹ ਬਾਉਲੀ ਸੰਕੇਤ ਕਰਦੀ ਰਵ੍ਹੇ ਅੰਮ੍ਰਿਤ ਦੇ ਸੁਹਣੇ ਚਸ਼ਮੇ ਵੱਲ, ਜਿਹੜਾ ਇਸ ਸਰੀਰ ਵਿਚ ਹੀ ਗੁਪਤ ਵੱਸਦਾ ਹੈ ਤੇ ਜਿਸ ਦਾ ਜਲ ਪਾਨ ਕੀਤਿਆਂ, ਜਿਸ ਦੇ ਇਸ਼ਨਾਨ ਕੀਤਿਆਂ ਮਨੁੱਖ ਦੀ ਚੁਰਾਸੀ ਕੱਟੀ ਜਾਂਦੀ ਹੈ:

**ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥**

*(ਵਡਹੰਸੁ ਮ: ੩, ਪੰਨਾ 570)*

ਜਦ ਬਾਉਲੀ ਦੀ ਨਿਸ਼ਚਿਤ ਡੂੰਘਾਈ ਤਕ ਖੁਦਾਈ ਮੁਕੰਮਲ ਹੋ ਗਈ

ਤਾਂ ਥੱਲੇ ਕਰੜੀ ਮਿੱਟੀ ਦਾ ਕੜ ਆ ਗਿਆ, ਜਿਸ ਨੂੰ ਕਹੀ ਨਾਲ ਪੁੱਟਣਾ ਅਸੰਭਵ ਹੋ ਗਿਆ। ਗੁਰੂ ਪਾਤਸ਼ਾਹ ਆਪ ਆਏ ਤੇ ਸਾਰੀ ਸਥਿਤੀ ਅੱਖੀਂ ਡਿੱਠੀ। ਖੂਹ ਪੁੱਟਣ ਵਾਲੇ ਮਾਹਿਰਾਂ ਨੇ ਦੱਸਿਆ ਕਿ ਇਸ ਨੂੰ ਲੋਹੇ ਦੀਆਂ ਛੈਣੀਆਂ ਤੇ ਵਦਾਨ ਦੀ ਸਹਾਇਤਾ ਨਾਲ ਹੀ ਤੋੜਿਆ ਜਾ ਸਕਦਾ ਹੈ, ਪਰ ਖ਼ਤਰਾ ਇਹ ਹੈ ਕਿ ਛੈਣੀ ਉੱਤੇ ਵਦਾਨ ਦੀਆਂ ਸੱਟਾਂ ਲਗਾਤਾਰ ਲਾਇਆਂ ਜਦੋਂ ਕੜ ਪਾਟਾ ਤਾਂ ਪਾਣੀ ਬੜੀ ਤੇਜ਼ੀ ਨਾਲ ਨਿਕਲੇਗਾ, ਜਿਸ ਨਾਲ ਕੜ ਪਾੜਨ ਵਾਲੇ ਵਿਅਕਤੀ ਦੇ ਡੁੱਬ ਜਾਣ ਦਾ ਖ਼ਤਰਾ ਹੋ ਸਕਦਾ ਹੈ।

ਭਾਵੇਂ ਕੜ ਤੋੜਨ ਵਿਚ ਜਾਨ ਦਾ ਖ਼ਤਰਾ ਸੀ ਪਰ ਸਿੱਖ-ਸੇਵਕ ਆਪਣੀ ਜਾਨ ਸਤਿਗੁਰੂ ਜੀ ਦੀ ਅਮਾਨਤ ਜਾਣਦੇ ਸਨ, ਇਸ ਲਈ ਇਕ ਅਨਿੰਨ ਸੇਵਕ ਭਾਈ ਮਾਣਕ ਚੰਦ, ਜੋ ਮਾਂ ਪਿਓ ਦਾ ਇਕੱਲਾ ਪੁੱਤਰ ਸੀ, ਇਸ ਸੇਵਾ ਲਈ ਅੱਗੇ ਨਿਤਰਿਆ। ਗੁਰੂ ਗੁਰੂ ਜਪਦਿਆਂ ਉਸ ਨੇ ਛੈਣੀ 'ਤੇ ਵਦਾਨ ਦੀਆਂ ਸੱਟਾਂ ਮਾਰਨੀਆਂ ਆਰੰਭ ਦਿੱਤੀਆਂ। ਓਹੋ ਗੱਲ ਹੋਈ, ਕੜ ਤਾਂ ਟੁੱਟ ਗਿਆ ਪਰ ਪਾਣੀ ਮੋਘੇ ਵਿਚ ਏਨੀ ਜ਼ੋਰ ਦੀ ਉਛਾਲਾ ਮਾਰ ਕੇ ਨਿਕਲਿਆ ਕਿ ਭਾਈ ਮਾਣਕ ਚੰਦ ਪਾਣੀ ਦੀ ਲਪੇਟ ਵਿਚ ਆ ਗਿਆ। ਸਾਰੇ ਪਾਸੇ ਰੌਲਾ ਪੈ ਗਿਆ ਕਿ ਭਾਈ ਮਾਣਕ ਚੰਦ ਬਾਉਲੀ ਵਿਚ ਡੁੱਬ ਗਿਆ ਹੈ। ਭਾਈ ਜੀ ਦੀ ਮਾਂ ਰੋਣ ਲੱਗ ਪਈ, ਪਰ ਗੁਰੂ ਪਾਤਸ਼ਾਹ ਜੀ ਨੇ ਤਸੱਲੀ ਦੇਂਦਿਆਂ ਫ਼ੁਰਮਾਇਆ, "ਬਾਉਲੀ ਡੁੱਬਦਿਆਂ ਨੂੰ ਤਾਰਨ ਲਈ ਹੈ, ਇਸ ਵਿਚ ਕੋਈ ਡੁੱਬ ਨਹੀਂ ਸਕਦਾ। ਮਾਣਕ ਚੰਦ ਨੇ ਪ੍ਰਾਣ ਸੋਧੇ ਹੋਏ ਹਨ, ਉਹ ਮਰਜੀਵੜਾ ਹੈ।"

ਥੋੜੀ ਦੇਰ ਮਗਰੋਂ ਹੀ ਭਾਈ ਮਾਣਕ ਚੰਦ ਦਾ ਸਰੀਰ ਉੱਤੇ ਤਰ ਆਇਆ। ਗੁਰੂ ਪਾਤਸ਼ਾਹ ਜੀ ਨੇ ਆਪਣੇ ਕਰ-ਕਮਲਾਂ ਨਾਲ ਉਠਾਇਆ। ਉਹ ਨੌ-ਬਰ-ਨੌ ਹੋ ਗਿਆ। ਮਰਜੀਊੜੇ ਸਿਦਕੀ ਸਿੱਖ ਭਾਈ ਮਾਣਕ ਚੰਦ ਜੀ ਨੂੰ ਗੁਰੂ ਪਾਤਸ਼ਾਹ ਨੇ ਨਦਰੀ ਨਦਰ ਨਿਹਾਲ ਕਰ ਦਿੱਤਾ। ਇਕ ਵੈਸ਼ਨਵੀ ਭਗਤ ਮਾਈ ਦਾਸ, ਜੋ ਥੋੜੀ ਦੇਰ ਪਹਿਲਾਂ ਹੀ ਗੁਰੂ-ਸ਼ਰਨ ਵਿਚ ਆਇਆ ਸੀ, ਦੀ ਸੌਂਪਣਾ ਸਿੱਖੀ ਅਸੂਲ ਦ੍ਰਿੜ੍ਹ ਕਰਨ ਲਈ ਭਾਈ ਮਾਣਕ ਚੰਦ ਨੂੰ ਕੀਤੀ ਗਈ। ਇਹਨਾਂ ਦੋਹਾਂ ਗੁਰਸਿੱਖਾਂ ਨੇ ਸੇਵਾ-ਸਿਮਰਨ ਦੁਆਰਾ ਪਰਮ-ਪਦ ਦੀ ਪ੍ਰਾਪਤੀ ਕੀਤੀ ਤੇ ਸਿੱਖੀ ਦਾ ਪ੍ਰਚਾਰ ਬੜੀ ਲਗਨ ਨਾਲ ਕੀਤਾ। ਸਿੱਖੀ ਪ੍ਰਚਾਰ ਲਈ ਦੋਹਾਂ ਨੂੰ ਗੁਰੂ ਮਹਾਰਾਜ ਜੀ ਨੇ ਮੰਜੀਆਂ ਬਖ਼ਸ਼ੀਆਂ।

# ਤਪੈ ਧਰਮੁ ਹਾਰਿਆ

ਜਦੋਂ ਬਾਉਲੀ ਬਣ ਕੇ ਤਿਆਰ ਹੋ ਗਈ ਤਾਂ ਵਾਹਿਗੁਰੂ ਦੇ ਸ਼ੁਕਰਾਨੇ ਵਜੋਂ ਵੱਡੇ ਪੱਧਰ 'ਤੇ ਸਤਿਸੰਗ ਸਮਾਗਮ ਕੀਤਾ ਗਿਆ, ਜਿਸ ਵਿਚ ਦੂਰੋਂ ਦੂਰੋਂ ਸੰਗਤਾਂ ਇਕੱਠੀਆਂ ਹੋਈਆਂ।

ਸੰਗਤਾਂ ਲਈ ਗੁਰੂ ਕਾ ਲੰਗਰ ਤਾਂ ਸਦਾ ਹੀ ਚਾਲੂ ਰਹਿੰਦਾ ਸੀ। ਜਾਤਿ-ਅਭਿਮਾਨੀਆਂ ਦਾ ਪਾਜ ਉਘੇੜਨ ਲਈ ਇਸ ਸਮੇਂ ਗੁਰੂ ਜੀ ਵੱਲੋਂ ਇਕ ਸੁਆਦਲਾ ਢੰਗ ਵਰਤਿਆ ਗਿਆ। ਗੁਰੂ ਜੀ ਵੱਲੋਂ ਖੁੱਲ੍ਹੀ ਸੂਚਨਾ ਦਿੱਤੀ ਗਈ ਕਿ ਜਿਹੜਾ ਕੋਈ ਵਿਅਕਤੀ ਗੁਰੂ ਕੇ ਲੰਗਰ ਵਿੱਚੋਂ ਪਰਸ਼ਾਦਾ ਛਕੇਗਾ, ਉਸ ਨੂੰ ਇਕ ਰੁਪਿਆ ਦੱਛਣਾ ਵਜੋਂ ਮਿਲੇਗਾ। ਬਹੁਤ ਸਾਰੇ ਉੱਚੀ ਜਾਤ ਦੀਆਂ ਟਾਹਰਾਂ ਮਾਰਨ ਵਾਲੇ ਪਖੰਡੀ ਸਵਾਦਲੇ ਪਦਾਰਥਾਂ ਤੇ ਦੱਛਣਾ ਦੀ ਮੋਟੀ ਰਕਮ ਦੇ ਲਾਲਚ ਵਿਚ ਆ ਕੇ ਲੰਗਰ ਵਿਚ ਪਰਸ਼ਾਦਾ ਛਕ ਗਏ।

ਗੋਇੰਦਵਾਲ ਵਿਚ ਇਕ ਤਪਾ ਰਹਿੰਦਾ ਸੀ। ਇਸ ਨੇ ਆਪਣੀ ਪ੍ਰਤਿਭਾ ਦਾ ਬੜਾ ਪ੍ਰਚੰਡ ਰਚਿਆ ਹੋਇਆ ਸੀ। ਲੋਕਾਂ ਵਿਚ ਆਪਣੇ ਚੇਲਿਆਂ ਦੁਆਰਾ ਵੱਡਾ ਕਰਾਮਾਤੀ ਹੋਣਾ ਧੁਮਾਅ ਰੱਖਿਆ ਸੀ, ਪਰ ਅੰਦਰੋਂ ਸੱਖਣਾ ਹੀ ਸੀ। ਗੁਰੂ ਮਹਾਰਾਜ ਵੱਲੋਂ ਸਰਬੱਤ ਪ੍ਰਾਣੀ-ਮਾਤਰ ਲਈ ਲੰਗਰ ਦੀ ਚੱਲਦੀ ਰੀਤੀ ਨੂੰ ਸ਼ਾਸਤਰਾਂ ਦੇ ਵਿਰੁੱਧ ਦੱਸ ਕੇ ਇਹ ਤਪਾ ਜਾਤ-ਅਭਿਮਾਨੀ ਬ੍ਰਾਹਮਣਾਂ ਅਤੇ ਖੱਤਰੀਆਂ ਨੂੰ ਚੁੱਕ-ਚੁਕਾਈ ਕਰਦਾ ਰਹਿੰਦਾ ਸੀ।

ਤਪਾ ਲੋਕ-ਲਾਜ ਕਾਰਨ ਲੰਗਰ ਛਕਣ ਨਾ ਆਇਆ। ਗੁਰੂ ਪਾਤਸ਼ਾਹ ਨੇ ਦੱਛਣਾ ਦੀ ਰਕਮ ਵਧਾ ਕੇ ਇਕ ਮੋਹਰ ਕਰ ਦਿੱਤੀ ਤਾਂ ਤਪਾ ਲੋਭ-ਲਹਿਰ ਵਿਚ ਵਹਿ ਗਿਆ। ਆਪ ਭਾਵੇਂ ਨਾ ਆਇਆ, ਪਰ ਆਪਣਾ ਪੁੱਤਰ ਭੇਜ ਦਿੱਤਾ, ਪਰ ਜਿਸ ਵੇਲੇ ਉਹ ਪੁੱਜਾ ਪੰਗਤਾਂ ਲੱਗ ਚੁੱਕੀਆਂ ਸਨ ਤੇ ਦਰਵਾਜ਼ੇ ਬੰਦ ਸਨ। ਲੋਭ-ਲਹਿਰ ਵਿਚ ਹਲਕਾਏ ਹੋਏ ਨੇ ਪੁੱਤਰ ਨੂੰ ਪੁੱਠੇ ਪਾਸਿਓਂ ਕੋਠਿਓਂ ਟਪਾ ਕੇ ਅੰਦਰ ਭੇਜ ਦਿੱਤਾ। ਵਿਚਾਰੇ ਦੀ ਕੋਠਾ ਟੱਪਦਿਆਂ ਲੱਤ ਟੁੱਟ ਗਈ। ਇਹ ਘਟਨਾ ਸਾਰੇ ਨਗਰ ਵਿਚ ਧੁੰਮ ਗਈ। ਨਗਰ ਦੇ ਮੁਖੀ ਲੋਕਾਂ ਨੂੰ ਜਦੋਂ ਪਤਾ ਲੱਗਾ ਤਾਂ ਤਪੇ ਦੀ ਕਰਤੂਤ 'ਤੇ ਬੜੇ ਹੱਸੇ। ਤਪੇ ਦੀ ਅਸਲੀਅਤ ਉੱਘੜ ਗਈ ਤੇ ਸਾਰਿਆਂ ਨੇ ਉਸ 'ਤੇ ਫਿਟਕਾਰਾਂ ਪਾਈਆਂ।

ਗਉੜੀ ਕੀ ਵਾਰ ਮਹਲਾ ੪ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਸਲੋਕ ਵਿਚ ਇਸ ਤਪੇ ਦੇ ਬਿਰਤਾਂਤ ਵੱਲ ਸੰਕੇਤ ਕੀਤਾ ਹੈ:

ਤਪਾ ਨ ਹੋਵੈ ਅੰਦ੍ਰਹੁ ਲੋਭੀ,
ਨਿਤ ਮਾਇਆ ਨੋ ਫਿਰੈ ਜਜਮਾਲਿਆ ॥
ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ,
ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ ॥
ਪੰਚ ਲੋਗ ਸਭਿ ਹਸਣ ਲਗੇ,
ਤਪਾ ਲੋਭਿ ਲਹਰਿ ਹੈ ਗਾਲਿਆ ॥
ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ,
ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ ॥
ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ,
ਬਹਿ ਸਾਧ ਜਨਾ ਵੀਚਾਰਿਆ ॥
ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ,
ਏਤੁ ਦੋਖੈ ਤਪਾ ਦਯਿ ਮਾਰਿਆ ॥
ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ,
ਸਭੁ ਗਇਆ ਤਪੇ ਕਾ ਘਾਲਿਆ ॥
ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ ॥
ਅੰਦਰਿ ਬਹੈ ਤਪਾ ਪਾਪ ਕਮਾਏ ॥
ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ ॥
ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ,
ਏਸੁ ਤਪੇ ਨੋ ਤਿਥੈ ਖੜਿ ਪਾਇਹੁ,
ਜਿਥੈ ਮਹਾ ਮਹਾਂ ਹਤਿਆਰਿਆ ॥
ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ,
ਏਹੁ ਸਤਿਗੁਰਿ ਹੈ ਫਿਟਕਾਰਿਆ ॥
ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ ॥
ਸੋ ਬੂਝੈ ਜੁ ਦਯਿ ਸਵਾਰਿਆ ॥੧॥ (੩੦)

*(ਗਉੜੀ ਕੀ ਵਾਰ, ਸਲੋਕ ਮ: ੪, ਪੰਨਾ 315-16)*

## ਰੰਗੂ ਸ਼ਾਹ

ਗੋਇੰਦਵਾਲ ਵਿਖੇ ਸਤਿਗੁਰਾਂ ਦੀ ਸ਼ਰਨ ਵਿਚ ਇਕ ਰੰਗਾ ਰਾਮ ਨਾਮ

ਦਾ ਵਿਅਕਤੀ ਆਇਆ। ਅਤਿ ਦੀਨ ਹੋ ਕੇ ਕਾਰੋਬਾਰ ਵਿਚ ਸਫਲਤਾ ਦੀ ਦਾਤ ਮੰਗੀ। ਦੀਨ ਦਿਆਲ ਸਤਿਗੁਰਾਂ ਨੇ ਅਸੀਸ ਬਖ਼ਸ਼ੀ ਤੇ ਫ਼ੁਰਮਾਇਆ :

"ਸਭ ਦਾਤਾਂ ਦਾ ਦੇਣਹਾਰ ਪਰਮੇਸ਼ਰ ਹੈ। ਉਸ ਦੀ ਟੇਕ ਰੱਖੋ। ਧਰਮ ਦੀ ਕਿਰਤ ਕਰੋ। ਪਰਮੇਸ਼ਰ ਮੇਹਰ ਕਰੇਗਾ। ਕਾਰੋਬਾਰ ਵਿਚ ਬਰਕਤ ਪਵੇਗੀ। ਮਾਇਆ ਦੀ ਯੋਗ ਵਰਤੋਂ ਕਰਨੀ, ਲੋੜਵੰਦਾਂ ਨਾਲ ਵੰਡ ਕੇ ਛਕਣੀ ਤੇ ਇਸ ਦੇ ਦਾਤੇ ਪਰਮੇਸ਼ਰ ਨੂੰ ਕਦੀ ਮਨਹੁ ਨਾ ਵਿਸਾਰਨਾ।"

ਗੰਗਾ ਰਾਮ ਨੇ ਦਿੱਲੀ ਵਿਚ ਜਾ ਕੇ ਕਾਰੋਬਾਰ ਅਰੰਭਿਆ। ਗੁਰੂ ਪਾਤਸ਼ਾਹ ਜੀ ਦੀ ਅਸੀਸ ਦਾ ਸਦਕਾ ਨੌਂ ਨਿਧਾਂ ਹੋ ਗਈਆਂ।

ਕੁੱਝ ਸਮਾਂ ਬੀਤ ਗਿਆ। ਗੁਰੂ ਪਾਤਸ਼ਾਹ ਜੀ ਦੀ ਸ਼ਰਨ ਵਿਚ ਇਕ ਲੋੜਵੰਦ ਬ੍ਰਾਹਮਣ ਆਇਆ ਤੇ ਆਪਣੀ ਬੱਚੀ ਦੇ ਵਿਆਹ ਲਈ ਕੁਝ ਮਾਇਕ ਸਹਾਇਤਾ ਦੀ ਮੰਗ ਕੀਤੀ। ਗੁਰੂ ਪਾਤਸ਼ਾਹ ਜੀ ਨੇ ਮੇਵੜੇ ਨੂੰ ਹੁਕਮ ਕੀਤਾ ਕਿ ਇਸ ਨੂੰ ਦਿੱਲੀ ਦੇ ਸੇਠ ਗੰਗਾ ਰਾਮ ਵੱਲ ਇਕ ਚਿੱਠੀ ਦੇ ਦੇਵੇ।

ਚਿੱਠੀ ਲੈ ਕੇ ਬ੍ਰਾਹਮਣ ਦਿੱਲੀ ਪੁੱਜਾ ਤੇ ਗੁਰੂ-ਦਰਬਾਰ ਦੀ ਚਿੱਠੀ ਸੇਠ ਗੰਗਾ ਰਾਮ ਨੂੰ ਦਿੱਤੀ, ਪਰ ਸਮੇਂ ਦੇ ਗੇੜ ਨਾਲ ਸੇਠ ਗੰਗਾ ਰਾਮ ਮਾਇਆ ਵਿਚ ਏਨਾ ਗ਼ਲਤਾਨ ਹੋਇਆ ਪਿਆ ਸੀ ਕਿ ਉਸ ਨੇ ਚਿੱਠੀ ਦੀ ਕੋਈ ਪਰਵਾਹ ਨਾ ਕੀਤੀ ਤੇ ਬ੍ਰਾਹਮਣ ਨੂੰ ਖ਼ਾਲੀ ਹੀ ਮੋੜ ਦਿੱਤਾ। ਉਸ ਨੇ ਵਾਪਸ ਮੁੜ ਕੇ ਸਾਰੀ ਵਿਥਿਆ ਸਤਿਗੁਰਾਂ ਨੂੰ ਆ ਸੁਣਾਈ। ਸਤਿਗੁਰਾਂ ਨੇ ਬ੍ਰਾਹਮਣ ਦੀ ਸਹਾਇਤਾ ਕਰ ਦਿੱਤੀ ਤੇ ਉਹ ਚਲਾ ਗਿਆ।

ਗੁਰ-ਪਰਮੇਸ਼ਰ ਤੋਂ ਬੇਮੁਖ ਹੋਣ ਕਾਰਨ ਸੇਠ ਗੰਗੂ ਸ਼ਾਹ ਦਾ ਕੰਮ ਢਹਿੰਦੀ ਕਲਾ ਵਿਚ ਹੋਣਾ ਸ਼ੁਰੂ ਹੋ ਗਿਆ ਤੇ ਥੋੜੀ ਦੇਰ ਵਿਚ ਹੀ ਦਿਵਾਲਾ ਨਿਕਲ ਗਿਆ। ਦੁਖ ਵਾਪਰਨ ਨਾਲ ਹੋਸ਼ ਟਿਕਾਣੇ ਆਈ। ਆਪਣੀ ਕਰਨੀ ਦਾ ਪ੍ਰਾਸ਼ਚਿਤ ਕਰਨ ਲੱਗਾ। ਇਸ ਮਾਨਸਿਕ ਕਸ਼ਟ ਵਿੱਚੋਂ ਕੱਢਣ ਵਾਲੇ ਸਤਿਗੁਰਾਂ ਤੋਂ ਬਗ਼ੈਰ ਕੋਈ ਨਜ਼ਰੀਂ ਨਾ ਪਿਆ। ਪਰ ਸਤਿਗੁਰਾਂ ਦੇ ਸਾਹਮਣੇ ਕਿਹੜੇ ਮੂੰਹ ਨਾਲ ਹੋਵੇ। ਅਖ਼ੀਰ ਕੋਈ ਚਾਰਾ ਨਾ ਚੱਲਦਾ ਦੇਖ ਕੇ ਗੋਇੰਦਵਾਲ ਆਇਆ ਤੇ ਗੁਰੂ-ਦਰਬਾਰ ਵਿਚ ਹਾਜ਼ਰ ਹੋਣ ਦੀ ਬਜਾਏ ਸਿੱਧਾ ਬਾਉਲੀ ਦੀ ਸੇਵਾ ਵਿਚ ਜੁੱਟ ਗਿਆ। ਨਿਸ਼ਕਾਮ ਭਾਵਨਾ ਨਾਲ ਅਤੁੱਟ ਸੇਵਾ ਕਰਨੀ। ਗੁਰੂ-ਬਾਣੀ ਪੜ੍ਹਨ-ਸੁਣਨ ਦੀ ਬਰਕਤ ਨਾਲ ਤੇ ਸੇਵਾ ਦੇ ਤੁਫ਼ੈਲ ਉਸ ਦਾ ਮਨ ਨਿਰਮਲ ਹੋ ਗਿਆ।

ਜਾਣੀ-ਜਾਣ ਸਤਿਗੁਰੂ ਜੀ ਨੇ ਇਸ ਦੀ ਸੇਵਾ-ਸਿਮਰਨ ਦੀ ਘਾਲਣਾ 'ਤੇ ਤਰੁੱਠ ਕੇ ਨਦਰੀ ਨਦਰ ਨਿਹਾਲ ਕਰ ਦਿੱਤਾ।

## ਭਾਈ ਮਹੇਸ਼ਾ

ਭਾਈ ਮਹੇਸ਼ਾ ਸੁਲਤਾਨਪੁਰ ਦਾ ਨਿਵਾਸੀ ਸੀ। ਘਰੋਂ ਚੰਗਾ ਰੱਜਾ ਪੁੱਜਾ ਤੇ ਸੌਖਾ ਸੀ, ਪਰ ਸਭ ਕੁੱਝ ਹੁੰਦਿਆਂ ਮਨ ਵਿਚ ਸ਼ਾਂਤੀ ਨਹੀਂ ਸੀ। ਸਤਿਗੁਰਾਂ ਦੀ ਮਹਿਮਾ ਸੁਣ ਕੇ ਗੋਇੰਦਵਾਲ ਗੁਰੂ-ਦਰਬਾਰ ਵਿਚ ਹਾਜ਼ਰ ਹੋ ਕੇ ਮਨ ਦੇ ਟਿਕਾਅ ਦੀ ਜਾਚਨਾ ਕੀਤੀ।

ਗੁਰੂ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਮਾਇਆ ਭਟਕਣਾ ਦਾ ਮੂਲ ਹੈ। ਇਸ ਨਾਲ ਮਨ ਤ੍ਰਿਪਤ ਨਹੀਂ ਹੋ ਸਕਦਾ। ਮਨ ਦਾ ਟਿਕਾਅ ਸੱਚੇ ਧਨ ਦੁਆਰਾ ਹੀ ਹੋ ਸਕਦਾ ਹੈ:

**ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥**
**ਮਨਮੁਖ ਭੂਲੇ ਅੰਧ ਗਾਵਾਰ ॥**
**ਬਿਖਿਆ ਕੈ ਧਨਿ ਸਦਾ ਦੁਖੁ ਹੋਇ ॥**
**ਨਾ ਸਾਥਿ ਜਾਇ ਨ ਪਰਾਪਤਿ ਹੋਇ ॥੧॥**
**ਸਾਚਾ ਧਨੁ ਗੁਰਮਤੀ ਪਾਏ ॥**
**ਕਾਚਾ ਧਨੁ ਫੁਨਿ ਆਵੈ ਜਾਏ ॥ਰਹਾਉ॥**
**ਮਨਮੁਖਿ ਭੂਲੇ ਸਭਿ ਮਰਹਿ ਗਵਾਰ ॥**
**ਭਵਜਲਿ ਡੂਬੇ ਨ ਉਰਵਾਰਿ ਨ ਪਾਰਿ ॥**
**ਸਤਿਗੁਰੁ ਭੇਟੇ ਪੂਰੈ ਭਾਗਿ ॥**
**ਸਾਚਿ ਰਤੇ ਅਹਿਨਿਸਿ ਬੈਰਾਗਿ ॥੨॥ (੪॥੭)** *(ਧਨਾਸਰੀ ਮ: ੩, ਪੰਨਾ 665)*

ਭਾਈ ਮਹੇਸ਼ਾ ਜੀ ਨੇ ਬੇਨਤੀ ਕੀਤੀ, "ਪਾਤਸ਼ਾਹ! ਸੱਚੇ ਧਨ ਦੀ ਬਖ਼ਸ਼ਸ਼ ਕਰੋ।"

ਜਗਿਆਸਾ ਤੀਬਰ ਦੇਖ ਕੇ ਗੁਰੂ ਪਾਤਸ਼ਾਹ ਜੀ ਨੇ ਨਾਮ-ਦਾਨ ਬਖ਼ਸ਼ਿਆ ਤੇ ਫ਼ੁਰਮਾਇਆ:

"ਇਸ ਸੱਚੇ ਧਨ ਨੂੰ ਦ੍ਰਿੜ੍ਹ ਕਰ ਰੱਖਣਾ। ਦਿਨ ਦਿਨ ਇਸ ਦਾ ਵਾਧਾ

ਹੋਏਗਾ, ਲੋਕ-ਪਰਲੋਕ ਸੰਵਰਨਗੇ। ਇਸ ਲੋਕ ਵਿਚ ਮਨ ਸ਼ਾਂਤ ਰਹੇਗਾ, ਪਰਲੋਕ ਵਿਖੇ ਜਮਾਂ ਤੋਂ ਛੁਟਕਾਰਾ ਮਿਲੇਗਾ, ਸੱਚੀ ਦਰਗਾਹ ਵਿਚ ਸੁਰਖ਼ਰੂਈ ਹੋਵੇਗੀ। ਕੱਚੇ ਦੁਨਿਆਵੀ ਧਨ-ਪਦਾਰਥ ਮਿਥਿਆ ਹਨ, ਇਨ੍ਹਾਂ ਨਾਲ ਮਨ ਨਹੀਂ ਲਾਉਣਾ।"

ਭਾਈ ਮਹੇਸ਼ਾ ਜੀ ਨਾਮ ਦੀ ਕਮਾਈ ਵਿਚ ਤਨੋਂ ਮਨੋਂ ਜੁਟ ਪਏ। ਇਕਾਗਰ-ਚਿਤ ਹੋ ਕੇ ਸਵਾਸ-ਸਵਾਸ ਨਾਮ ਜਪਦਿਆਂ, ਮਨ ਵਿਚ ਨਾਮ ਦਾ ਖੇੜਾ ਖਿੜ ਪਿਆ। ਹਰ ਦਮ ਨਾਮ-ਰਸ ਵਿਚ ਖੀਵੇ ਹੋਏ ਰਹਿੰਦੇ, ਪਰ ਦੂਜੇ ਪਾਸੇ ਮਾਇਕ ਧਨ-ਪਦਾਰਥ ਨਸ਼ਟ ਹੋਣ ਲੱਗ ਪਏ।

ਲੋਕ ਲੱਗੇ ਦੰਦ-ਕਥਾ ਕਰਨ ਕਿ ਇਸ ਭਲੇ ਲੋਕ ਨੂੰ ਚੰਗੀ ਸਿੱਖੀ ਮਿਲੀ, ਘਰ ਬਾਹਰ ਬਰਬਾਦ ਹੋ ਗਿਆ। ਪਰ ਭਾਈ ਮਹੇਸ਼ਾ ਜੀ ਪੂਰਨ ਦ੍ਰਿੜ੍ਹਤਾ ਨਾਲ ਨਾਮ-ਰੰਗ ਵਿਚ ਅਰੂੜ ਰਹੇ। ਮਨ ਵਿਚ ਰਤਾ ਕਾਂਪ ਨਾ ਆਉਣ ਦਿੱਤੀ। ਨਾਮ-ਸਿਮਰਨ ਨਾਲ ਮਨ ਅੰਦਰ ਠੰਢ ਵਰਤੀ ਹੋਈ ਸੀ ਤੇ ਦੁਨਿਆਵੀ ਪਦਾਰਥ ਤੁਛ ਭਾਸਦੇ ਸਨ। ਉਸ ਨੂੰ ਐਉਂ ਪ੍ਰਤੀਤ ਹੁੰਦਾ ਜਿਵੇਂ ਉਸ ਨੂੰ ਲੋਕ-ਪਰਲੋਕ ਦੀ ਪਾਤਸ਼ਾਹੀ ਮਿਲ ਗਈ ਹੋਵੇ। ਮਾਇਕ ਪਦਾਰਥਾਂ ਨੂੰ ਏਨੀ ਮਹਾਨਤਾ ਦੇਣ ਵਾਲੇ ਦੁਨੀਆਦਾਰ ਭਾਈ ਜੀ ਨੂੰ ਕਮਲੇ ਭਾਸਦੇ। ਲੋਕ-ਲਾਜ ਦੀ ਰਤਾ ਪਰਵਾਹ ਨਾ ਕਰਦੇ ਹੋਏ ਉਹ ਗੁਰੂ-ਚਰਨਾਂ ਦੇ ਭੌਰੇ ਬਣੇ ਰਹੇ।

ਸਤਿਗੁਰਾਂ ਨੇ ਦੇਖਿਆ ਕਿ ਭਾਈ ਮਹੇਸ਼ਾ ਅਡੋਲ ਅਵਸਥਾ ਨੂੰ ਪ੍ਰਾਪਤ ਹੋ ਗਿਆ ਹੈ ਤਾਂ ਬਚਨ ਕੀਤਾ ਕਿ ਮਾਇਆ ਨਾਗਣੀ ਸੰਸਾਰੀ ਜੀਵਾਂ ਨੂੰ ਆਪਣੀ ਲਪੇਟ ਵਿਚ ਲੈ ਕੇ ਦੁਖੀ ਕਰਦੀ ਹੈ, ਪਰ ਗੁਰਮੁਖਾਂ ਉੱਤੇ ਇਸ ਦਾ ਜ਼ੋਰ ਨਹੀਂ ਚੱਲਦਾ। ਗੁਰਮੁਖ ਇਸ ਨੂੰ ਪਰਉਪਕਾਰ ਹਿੱਤ ਖ਼ਰਚਦੇ, ਖਾਂਦੇ ਤੇ ਸਫਲ ਕਰਦੇ ਹਨ:

**ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥**
**ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ ॥**
**ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ ॥**
**ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ ॥੨॥** (੫)

*(ਗੂਜਰੀ ਕੀ ਵਾਰ ਮ: ੩, ਪੰਨਾ 510)*

ਗੁਰੂ ਪਾਤਸ਼ਾਹ ਦੀ ਅਸੀਸ ਸਦਕਾ ਭਾਈ ਮਹੇਸ਼ਾ ਜੀ ਦੀ ਧਰਮ ਕਿਰਤ ਵਿਚ ਬਰਕਤ ਪਈ। ਧਨ-ਪਦਾਰਥ ਫਿਰ ਪ੍ਰਾਪਤ ਹੋ ਗਏ। ਭਾਈ ਮਹੇਸ਼ਾ ਜੀ

ਅਧਿਆਤਮਕ ਧਨ ਅਤੇ ਦੁਨਿਆਵੀ ਧਨ, ਦੋਹਾਂ ਨੂੰ ਵੰਡ ਕੇ ਛਕਦੇ। ਸਦਾ ਖੇੜੇ ਤੇ ਵਿਗਾਸ ਵਿਚ ਵਿਚਰਦਿਆਂ ਹੋਇਆਂ ਆਪਣੀ ਜੀਵਨ-ਯਾਤਰਾ ਸਫਲ ਕਰ ਗਏ। ਆਪ ਜੀ ਦੇ ਆਦਰਸ਼ਕ ਜੀਵਨ ਸਦਕਾ ਗੁਰੂ ਪਾਤਸ਼ਾਹ ਜੀ ਨੇ ਆਪ ਜੀ ਨੂੰ ਮੰਜੀ ਬਖ਼ਸ਼ੀ।

## ਭਾਈ ਪਾਰੋ ਜੀ

ਜਦੋਂ ਡੱਲੇ ਤੋਂ ਸੰਗਤ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਹਾਜ਼ਰ ਹੋਈ ਸੀ ਤਾਂ ਉਸ ਵਿਚ ਭਾਈ ਪਾਰੋ ਨਾਮ ਦਾ ਇਕ ਸੱਜਣ ਸੀ, ਜਿਸ ਦੀ ਜਗਿਆਸਾ ਬੜੀ ਤੀਬਰ ਸੀ। ਉਸ ਨੇ ਆ ਕੇ ਗੁਰੂ ਪਾਤਸਾਹ ਜੀ ਤੋਂ ਪਰਮ-ਹੰਸ ਦੇ ਲੱਛਣ ਪੁੱਛੇ ਸਨ।

ਮਨੁੱਖ ਪੁੱਛ-ਗਿੱਛ ਉਸੇ ਵਿਸ਼ੇ ਬਾਰੇ ਕਰਦਾ ਹੈ ਜਿਸ ਨਾਲ ਉਸ ਦੀ ਸੁਰਤੀ ਦਾ ਲਗਾਉ ਹੋਵੇ। ਗੁਰੂ ਪਾਤਸ਼ਾਹ ਵੱਲੋਂ ਦੱਸੇ ਗਏ ਪਰਮ-ਹੰਸ ਦੇ ਲੱਛਣ ਭਾਈ ਪਾਰੋ ਜੀ ਦੇ ਧੁਰ ਅੰਦਰ ਲਹਿ ਗਏ ਤੇ ਲਗਨ ਨਾਲ ਨਾਮ-ਅਭਿਆਸ ਕਰਦਿਆਂ ਭਾਈ ਸਾਹਿਬ ਪਰਮ-ਹੰਸ ਹੀ ਹੋ ਨਿਬੜੇ।

ਆਪ ਜੀ ਦਾ ਜੀਵਨ ਉੱਚਾ ਸੁੱਚਾ ਤੇ ਪਰਉਪਕਾਰੀ ਸੀ। ਆਪ ਜੀ ਤੋਂ ਕਈ ਪੁਰਸ਼ਾਂ ਨੂੰ ਗੁਰੂ-ਪ੍ਰੇਮ ਦੀ ਜਾਗ ਲੱਗੀ।

ਆਪ ਜੀ ਦੇ ਚੰਦਨ ਵਤ ਜੀਵਨ ਦੀ ਮਹਿਕ ਨਾਲ ਬਹੁਤ ਜੀਵ ਸੁਗੰਧਤ ਹੋਏ ਤੇ ਆਪ ਜੀ ਅੰਦਰ ਲਟ ਲਟ ਕਰਦੀ ਨਾਮ-ਜੋਤਿ ਤੋਂ ਚਾਨਣਾ ਲੈ ਕੇ ਬੇਅੰਤ ਪ੍ਰਾਣੀ ਗੁਰੂ-ਚਰਨਾਂ ਦੇ ਭੌਰੇ ਬਣੇ। ਐਸੇ ਸਨ ਪਰਉਪਕਾਰੀ ਭਾਈ ਪਾਰੋ ਜੀ।

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਵੀ ਭਾਈ ਪਾਰੋ ਜੀ ਓਸੇ ਭਾਵਨਾ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਹਾਜ਼ਰ ਹੋ ਕੇ ਬਖ਼ਸ਼ਸ਼ਾਂ ਤੇ ਅਸੀਸਾਂ ਪ੍ਰਾਪਤ ਕਰਦੇ ਰਹੇ।

ਭਾਵੇਂ ਮਨ ਬਚ ਕਰਮ ਕਰ ਕੇ ਸਦਾ ਹੀ ਗੁਰੂ-ਚਰਨਾਂ ਵਿਚ ਲਿਵਲੀਨ ਰਹਿੰਦੇ, ਪਰ ਫਿਰ ਵੀ ਗੁਰੂ ਪਾਤਸ਼ਾਹ ਦੇ ਦਰਸ਼ਨਾਂ ਲਈ ਨੇਮ ਅਨੁਸਾਰ ਹਾਜ਼ਰੀ ਭਰਦੇ। ਗੁਰੂ ਪਾਤਸ਼ਾਹ ਆਪ ਜੀ ਨੂੰ ਸਦਾ ਹੀ ਮਾਣ ਤੇ ਅਸੀਸ ਬਖ਼ਸ਼ਦੇ ਸਨ, ਪਰ ਭਾਈ ਸਾਹਿਬ ਸਦਾ ਨਿਮਰਤਾ ਤੇ ਨਿਰਮਾਣਤਾ ਵਿਚ ਵਿਚਰਦੇ ਰਹੇ। ਸਦਾ

ਇਹੋ ਹੀ ਮੰਗ ਮੰਗਦੇ ਕਿ ਪਿਆਰੀ ਸਿੱਖੀ ਸਵਾਸਾਂ ਨਾਲ ਨਿਭੇ। ਆਪ ਜੀ ਦੀ ਸਿੱਖੀ-ਭਾਵਨਾ 'ਤੇ ਪ੍ਰਸੰਨ ਹੋ ਕੇ ਗੁਰੂ ਪਾਤਸ਼ਾਹ ਜੀ ਨੇ ਕਈ ਵਾਰੀ 'ਧੰਨ ਸਿੱਖੀ' ਅਸੀਸ ਬਖ਼ਸ਼ੀ।

ਆਪ ਜੀ ਦੀ ਪ੍ਰੇਰਨਾ ਨਾਲ ਅੱਲਾ ਯਾਰ ਨਾਮ ਦਾ ਇਕ ਮੁਸਲਮਾਨ ਫ਼ੌਜੀ ਅਹਿਲਕਾਰ ਗੁਰੂ-ਚਰਨਾਂ ਵਿਚ ਆਇਆ ਤੇ ਗੁਰੂ-ਚਰਨਾਂ ਦਾ ਭੌਰਾ ਬਣਿਆ।

ਸਤਿਗੁਰੂ ਜੀ ਨੇ ਭਾਈ ਪਾਰੋ ਜੀ ਨੂੰ ਪ੍ਰਚਾਰਕ ਥਾਪ ਕੇ ਮੰਜੀ ਬਖ਼ਸ਼ੀ।

## ਸਤਿਗੁਰ ਕੀ ਵਡਿਆਈ ਨਿਤ ਚੜੈ ਸਵਾਈ

ਗੋਇੰਦਵਾਲ ਦੇ ਜਾਤਿ-ਅਭਿਮਾਨੀ ਖਤ੍ਰੀਆਂ ਤੇ ਬ੍ਰਾਹਮਣਾਂ ਨੇ ਗੋਂਦੇ ਦੀ ਅਗਵਾਈ ਵਿਚ ਅਕਬਰ ਪਾਤਸ਼ਾਹ ਪਾਸ ਦਿੱਲੀ ਗੁਰੂ ਜੀ ਵਿਰੁੱਧ ਸ਼ਿਕਾਇਤ ਕੀਤੀ ਕਿ ਗੁਰੂ ਜੀ ਵੱਲੋਂ ਸ਼ਾਸਤਰਾਂ ਦੀ ਦੱਸੀ ਮਰਯਾਦਾ ਵਿਰੁੱਧ ਅਮਲ ਤੇ ਪ੍ਰਚਾਰ ਕੀਤਾ ਜਾਂਦਾ ਹੈ। ਅਕਬਰ ਨੇ ਸਤਿਗੁਰੂ ਜੀ ਨੂੰ ਦਿੱਲੀ ਬੁਲਾ ਭੇਜਿਆ। ਗੁਰੂ ਪਾਤਸ਼ਾਹ ਜੀ ਵੱਲੋਂ ਭਾਈ ਜੇਠਾ ਜੀ ਨੂੰ ਪੁਜ਼ੀਸ਼ਨ ਸਪੱਸ਼ਟ ਕਰਨ ਲਈ ਭੇਜਿਆ ਗਿਆ।

ਭਾਈ ਜੇਠਾ ਜੀ ਨੇ ਅਕਬਰ ਦੇ ਦਰਬਾਰ ਵਿਚ ਜਾ ਕੇ ਗੁਰੂ ਨਾਨਕ ਦੇਵ ਜੀ ਦੇ ਚਲਾਏ ਸਿੱਖੀ ਮਾਰਗ ਨੂੰ ਭਲੀ-ਭਾਂਤ ਸਪੱਸ਼ਟ ਕੀਤਾ ਅਤੇ ਬਾਦਸ਼ਾਹ ਦਾ ਧਿਆਨ ਹਿੰਦੂ ਧਰਮ ਦੀਆਂ ਕੁਝ ਉਨ੍ਹਾਂ ਕੁਰੀਤੀਆਂ ਵੱਲ ਦਿਵਾਇਆ ਜੋ ਜਨਤਾ ਲਈ ਦੁਖ ਦਾ ਕਾਰਨ ਬਣ ਰਹੀਆਂ ਸਨ। ਬਾਦਸ਼ਾਹ ਦੀ ਤਸੱਲੀ ਹੋ ਗਈ ਕਿ ਗੁਰੂ ਪਾਤਸ਼ਾਹ ਵੱਲੋਂ ਮਨੁੱਖੀ ਸਮਾਨਤਾ, ਸਦ-ਭਾਵਨਾ ਅਤੇ ਪ੍ਰੇਮ ਦਾ ਪ੍ਰਚਾਰ ਕੀਤਾ ਜਾ ਰਿਹਾ ਹੈ ਤੇ ਇਸ ਦਾ ਸਦਕਾ ਗੁਰੂ-ਦਰਬਾਰ ਦੀ ਵਧ ਰਹੀ ਸ਼ੋਭਾ ਤੋਂ ਇਹ ਈਰਖਾਲੂ ਲੋਕੀਂ ਅਜਾਈਂ ਸੜ ਕੁੜ੍ਹ ਰਹੇ ਹਨ। ਸੋ ਸ਼ਿਕਾਇਤ ਖ਼ਾਰਜ ਕੀਤੀ ਗਈ।

ਸੰਨ 1560 ਵਿਚ ਅਕਬਰ ਆਪ ਦਿੱਲੀ ਵੱਲ ਪਰਤਦਾ ਹੋਇਆ ਗੋਇੰਦਵਾਲ ਆਇਆ। ਉਸ ਨੇ ਅੱਖੀਂ ਵੇਖ ਲਿਆ ਕਿ ਗੁਰੂ-ਦਰਬਾਰ ਵਿਚ ਹਰ ਮਨੁੱਖ-ਮਾਤ੍ਰ ਨੂੰ ਬਰਾਬਰੀ ਦਾ ਦਰਜਾ ਪ੍ਰਾਪਤ ਸੀ ਅਤੇ ਹਰੇਕ ਨਾਲ ਪ੍ਰੇਮ ਵਾਲਾ ਵਰਤਾਉ ਕੀਤਾ ਜਾਂਦਾ ਸੀ ਤੇ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ

ਕੀਤੀਆਂ ਜਾਂਦੀਆਂ ਸਨ। ਹਰੇਕ ਲਈ ਗੁਰੂ ਕਾ ਲੰਗਰ ਦਿਨ ਰਾਤ ਚਾਲੂ ਰਹਿੰਦਾ ਸੀ। ਉਹ ਬਹੁਤ ਪ੍ਰਭਾਵਤ ਹੋਇਆ ਤੇ ਆਪ ਗੁਰੂ ਕੇ ਲੰਗਰ ਵਿਚ ਪ੍ਰਸ਼ਾਦਾ ਛਕਿਆ। ਅਕਬਰ ਨੇ ਲੰਗਰ ਦਾ ਖ਼ਰਚਾ ਪੂਰਾ ਕਰਨ ਲਈ ਜਗੀਰ ਲਾਣੀ ਚਾਹੀ, ਪਰ ਗੁਰੂ ਜੀ ਨੇ ਪ੍ਰੇਮ ਪੂਰਬਕ ਸਮਝਾਇਆ ਕਿ ਗੁਰੂ ਕਾ ਲੰਗਰ ਸਿੱਖ ਸੰਗਤਾਂ ਦੇ ਸਾਂਝੇ ਉੱਦਮ ਨਾਲ ਚੱਲਣਾ ਚਾਹੀਦਾ ਹੈ। ਗੁਰੂ ਜੀ ਨੇ ਅਕਬਰ ਨੂੰ ਪਰਜਾ ਨਾਲ ਨੇਕ ਸਲੂਕ ਕਰਨ ਦੀ ਪ੍ਰੇਰਨਾ ਬਖ਼ਸ਼ੀ ਤੇ ਪਰਵਿਰਤ ਹੋਈਆਂ ਕੁਰੀਤੀਆਂ ਨੂੰ ਦੂਰ ਕਰਨ ਲਈ ਕਾਨੂੰਨ ਦੀ ਵਰਤੋਂ ਕੀਤੇ ਜਾਣ ਲਈ ਕਿਹਾ।

ਅਕਬਰ ਨੇ ਜਾਂਦੀ ਵਾਰੀ ਝਬਾਲ ਪਰਗਣੇ ਦੀ ਜਗੀਰ ਗੁਰੂ ਪਾਤਸ਼ਾਹ ਜੀ ਦੀ ਸਪੁੱਤਰੀ ਬੀਬੀ ਭਾਨੀ ਜੀ ਦੇ ਨਾਮ ਲਗਾ ਦਿੱਤੀ।

## ਤੀਰਥ ਉਦਮੁ ਸਤਿਗੁਰੂ ਕੀਆ

ਆਮ ਪੁਰਾਣਾ ਵਿਸ਼ਵਾਸ ਚਲਿਆ ਆਉਂਦਾ ਹੈ ਕਿ ਤੀਰਥਾਂ 'ਤੇ ਇਸ਼ਨਾਨ ਕਰਨ ਨਾਲ ਬੜਾ ਪੁੰਨ ਹੁੰਦਾ ਹੈ। ਇਸ ਨਾਲ ਮਨ ਦੀ ਨਿਰਮਲਤਾ ਹੋ ਜਾਂਦੀ ਹੈ। ਗੁਰਮਤਿ ਦੀ ਵੀਚਾਰ-ਧਾਰਾ ਇਹ ਹੈ ਕਿ ਮਨ ਦੀ ਨਿਰਮਲਤਾ ਕੇਵਲ ਨਾਮ ਜਪਣ ਨਾਲ ਹੁੰਦੀ ਹੈ ਤੇ ਨਾਮ ਹੀ ਸਭ ਤੋਂ ਸਿਰਮੌਰ ਤੀਰਥ ਹੈ। ਜਾਂ ਫਿਰ ਨਾਮ ਜਪਣ ਵਾਲੇ ਗੁਰਮੁਖ ਮਨੁੱਖ, ਚੱਲਦੇ ਫਿਰਦੇ ਤੀਰਥ ਹਨ, ਜਿਨ੍ਹਾਂ ਦੇ ਚਰਨਾਂ ਦੀ ਛੂਹ ਪ੍ਰਾਪਤ ਕਰਨ ਨਾਲ ਆਮ ਅਸਥਾਨ ਵੀ ਤੀਰਥ ਬਣ ਜਾਂਦੇ ਹਨ :

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**

*(ਧਨਾਸਰੀ ਮ: ੧, ਛੰਤ, ਪੰਨਾ 687)*

**ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ,**
**ਜਨ ਕੇ ਚਰਨ ਤੀਰਥ ਕੋਟਿ ਗੰਗਾ ॥੨॥੪॥੧੨੦॥**

*(ਬਿਲਾਵਲੁ ਮ: ੫, ਪੰਨਾ 828)*

ਇਤਿਹਾਸ ਤੋਂ ਪਤਾ ਲੱਗਦਾ ਹੈ ਕਿ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਤੀਰਥਾਂ 'ਤੇ ਜਾਣ ਦਾ ਪ੍ਰੋਗਰਾਮ ਬਣਾਇਆ, ਪਰ ਇਸ ਫੇਰੀ ਦਾ ਮੰਤਵ ਤੀਰਥਾਂ ਦੀ ਯਾਤਰਾ ਕਰਨੀ ਨਹੀਂ ਸੀ, ਸਗੋਂ ਤੀਰਥਾਂ 'ਤੇ ਇਕੱਤਰ ਹੋਏ ਲੋਕਾਂ

ਨੂੰ ਗੁਰਮਤਿ-ਸੰਦੇਸ਼ ਦੇਣਾ ਸੀ ਤੇ ਇਸ ਲਿਹਾਜ਼ ਨਾਲ ਗੁਰੂ ਪਾਤਸ਼ਾਹ ਜੀ ਦੀ ਇਹ ਪ੍ਰਚਾਰ-ਫੇਰੀ ਹੀ ਸੀ। ਇਸ ਪ੍ਰਚਾਰ-ਫੇਰੀ ਦਾ ਵਰਣਨ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਰਾਗ ਤੁਖਾਰੀ ਦੇ ਛੰਤਾਂ ਵਿਚ ਕੀਤਾ ਹੈ। ਇਸ ਪ੍ਰਚਾਰ-ਫੇਰੀ ਵਿਚ ਗੁਰੂ ਜੀ ਨਾਲ ਗੁਰਸਿੱਖਾਂ ਦੀ ਵਹੀਰ ਵੀ ਸੀ। ਨਿਤਾਪ੍ਰਤਿ ਸਤਿਸੰਗ ਹੁੰਦਾ, ਜਿਸ ਦੀ ਬਰਕਤ ਨਾਲ ਗੁਰੂ ਕੀ ਪ੍ਰਤੱਖ ਕਲਾ ਦੇ ਕ੍ਰਿਸ਼ਮੇ ਜ਼ਹੂਰ-ਪਜ਼ੀਰ ਹੋਏ। ਲੋਕਾਂ ਨੂੰ ਗਿਆਨ-ਚਾਨਣਾ ਮਿਲਿਆ, ਜਿਸ ਦੁਆਰਾ ਉਹਨਾਂ ਦਾ ਜੀਵਨ ਸਫਲ ਹੋਇਆ। ਧਰਮਾਂ ਦੇ ਆਚਾਰੀ, ਜੋਗੀ, ਸੰਨਿਆਸੀ, ਦਿਗੰਬਰ, ਮੁਨੀ ਲੋਕ ਗੋਸ਼ਟ ਕਰਨ ਲਈ ਆਏ। ਸਾਰਿਆਂ ਦੀ ਤਸੱਲੀ ਹੋਈ ਕਿ ਭਵ-ਸਾਗਰ ਤੋਂ ਪਾਰ-ਉਤਾਰੇ ਲਈ ਸਤਿਗੁਰੂ ਜੀ ਦਾ ਦਰਸਾਇਆ ਮਾਰਗ ਹੀ ਗਾਡੀ-ਰਾਹ ਹੈ। ਸਾਰੇ ਗੁਰ-ਦੀਖਿਅਤ ਹੋ ਕੇ ਗੁਰੂ ਗੁਰੂ ਜਪਣ ਵਿਚ ਜੁੱਟ ਪਏ। ਗੁਰੂ-ਜਸ ਕਰਨ ਦੀ ਬਰਕਤ ਨਾਲ ਲੋਕੀਂ ਇਸ ਲੋਕ ਦੇ ਮਸੂਲੀਆਂ ਤੋਂ ਵੀ ਬਚ ਗਏ ਤੇ ਪਰਲੋਕ ਵਿਚ ਜਮ-ਮਸੂਲੀਏ ਦੇ ਦੰਡ ਤੋਂ ਬਚਣ ਦਾ ਬਾਨ੍ਹਣੂ ਵੀ ਬੱਝ ਗਿਆ :

**ਸਭ ਗੁਰੂ ਗੁਰੂ ਜਗਤੁ ਬੋਲੈ,**
**ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ॥** *(ਪੰਨਾ 1116)*

ਗੁਰਮਤਿ ਦ੍ਰਿੜ੍ਹ ਕਰਾਉਣ ਦਾ ਤੇ ਤੀਰਥਾਂ 'ਤੇ ਜਾਣ ਦੇ ਪ੍ਰਯੋਜਨ ਦਾ ਇਹ ਸਾਰਾ ਪ੍ਰਸੰਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੇਠ ਲਿਖੇ ਅਨੁਸਾਰ ਉਜਾਗਰ ਹੈ :

**ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥**
**ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ॥**
**ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ॥**
**ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ॥**
**ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ॥**
**ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥੧॥**
**ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ॥**
**ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ॥**
**ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ॥**
**ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ॥**
**ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥**
**ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ॥੨॥**

ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥
ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ ॥
ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ ॥
ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ ਤਿਨ ਕੇ ਕਿਲਵਿਖ ਨਾਸ ਗਵਾਇਆ ॥
ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ ॥
ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥੩॥
ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥
ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ ॥
ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥
ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ,
ਤਿਨ ਜਮੁ ਜਾਗਾਤੀ ਨੇੜਿ ਨ ਆਇਆ ॥
ਸਭ ਗੁਰੂ ਗੁਰੂ ਜਗਤੁ ਬੋਲੈ,
ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ ॥
ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥੪॥
ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥
ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ॥
ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ ॥
ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹ,
ਸਭ ਭਾਗਿ ਸਤਿਗੁਰ ਪਿਛੈ ਪਈ ॥
ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ,
ਭੰਨਿ ਬੋਲਕਾ ਸਭਿ ਉਠਿ ਗਇਆ ॥
ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥੫॥
ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥
ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ ॥
ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ ਸ੍ਰੀਰਾਮਿ ਕਰਿ,
ਗੁਰ ਗੋਵਿਦੁ ਧਿਆਇਆ ॥
ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ ॥
ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ ॥
ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥੬॥੪॥੧੦॥

*(ਤੁਖਾਰੀ ਮਹਲਾ ੪, ਪੰਨਾ 1116-17)*

# ਮੁਰਦਾ ਹੋਇ ਮੁਰੀਦੁ ਸੋ ਗੁਰ ਗੋਰਿ ਸਮਾਵੈ

ਸ੍ਰੀ ਗੁਰੂ ਅਮਰਦਾਸ ਜੀ ਦੇ ਦੋ ਸਪੁੱਤਰ ਬਾਬਾ ਮੋਹਨ ਜੀ ਅਤੇ ਬਾਬਾ ਮੋਹਰੀ ਜੀ ਸਨ। ਆਪ ਜੀ ਦੀਆਂ ਦੋ ਸੁਯੋਗ ਸਪੁੱਤਰੀਆਂ ਸਨ : ਬੀਬੀ ਦਾਨੀ (ਨਿਧਾਨੀ) ਅਤੇ ਬੀਬੀ ਭਾਨੀ ਜੀ। ਬੀਬੀ ਦਾਨੀ ਜੀ ਭਾਈ ਰਾਮਾ ਜੀ ਨਾਲ ਵਿਆਹੇ ਹੋਏ ਸੀ ਅਤੇ ਬੀਬੀ ਭਾਨੀ ਜੀ ਭਾਈ ਜੇਠਾ ਜੀ ਨਾਲ। ਸ੍ਰੀ ਜੇਠਾ ਜੀ ਅਤੇ ਭਾਈ ਰਾਮਾ ਜੀ ਦੋਵੇਂ ਸੁਲਝੇ ਹੋਏ ਗੁਰਸਿੱਖ ਸਨ। ਦੋਹਾਂ ਨੇ ਬਾਉਲੀ ਸਾਹਿਬ ਦੀ ਉਸਾਰੀ ਵਿਚ ਪੂਰਨ ਉਤਸ਼ਾਹ ਨਾਲ ਸੇਵਾ ਕੀਤੀ ਸੀ। ਸਤਿਗੁਰੂ ਜੀ ਦੀ ਪ੍ਰਸੰਨਤਾ ਦੋਹਾਂ 'ਤੇ ਹੀ ਸੀ। ਸ੍ਰੀ ਜੇਠਾ ਜੀ ਦੀ ਵਿਲੱਖਣਤਾ ਇਹ ਸੀ ਕਿ ਆਪ ਜੀ ਜਵਾਈ-ਪੁਣੇ ਦਾ ਮਾਣ ਛੱਡ ਕੇ ਸਦਾ ਸਤਿਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਜੁੱਟੇ ਰਹਿੰਦੇ ਸਨ। ਆਪਣੇ ਮਨ ਦੀ ਮਤ ਛੱਡ ਕੇ ਪੂਰਨ ਹੁਕਮੀ ਬੰਦੇ ਬਣ ਗਏ ਸਨ। ਲੋਕ-ਲਾਜ ਨੂੰ ਤਿਲਾਂਜਲੀ ਦੇ ਕੇ ਸਦਾ ਸੇਵਕ-ਭਾਵਨਾ ਵਿਚ ਰਹਿੰਦੇ ਤੇ ਛੋਟੀ ਤੋਂ ਛੋਟੀ ਸੇਵਾ ਕਰਨ ਵਿਚ ਵੱਡੇ ਤੋਂ ਵੱਡਾ ਗੌਰਵ ਮਹਿਸੂਸ ਕਰਦੇ। ਸ੍ਰੀ ਗੁਰੂ ਜੀ ਉਨ੍ਹਾਂ ਦੀ ਹਉਂ-ਰਹਿਤ ਬਿਰਤੀ ਦੇਖ ਕੇ ਉਨ੍ਹਾਂ 'ਤੇ ਅਤਿਅੰਤ ਪ੍ਰਸੰਨ ਸਨ। ਪੂਰਨ ਤੌਰ 'ਤੇ ਅੰਤਰ-ਆਤਮੇ ਸਤਿਗੁਰਾਂ ਨਾਲ ਅਭੇਦ ਹੋਣ ਦੇ ਤੁਫ਼ੈਲ ਉਹ ਗੁਰਗੱਦੀ ਲਈ ਬਿਲਕੁਲ ਯੋਗ ਸਨ।

ਸ੍ਰੀ ਗੁਰੂ ਅਮਰਦਾਸ ਜੀ ਦੀ ਆਯੂ ਕਾਫ਼ੀ ਬਿਰਧ ਹੋ ਚੁੱਕੀ ਸੀ। ਆਪ ਜੀ ਨੇ ਗੁਰਗੱਦੀ ਦਾ ਉੱਤਰ-ਅਧਿਕਾਰੀ ਚੁਣਨ ਲਈ ਵਚਿੱਤਰ ਚੋਜ ਰਚਿਆ। ਸ੍ਰੀ ਜੇਠਾ ਜੀ ਅਤੇ ਭਾਈ ਰਾਮਾ ਜੀ ਨੂੰ ਹੁਕਮ ਕੀਤਾ ਕਿ ਸੰਗਤਾਂ ਦੇ ਬੈਠਣ ਲਈ ਬਾਉਲੀ ਦੇ ਕੋਲ ਥੜ੍ਹੇ ਬਣਾਓ। ਥੜ੍ਹਿਆਂ ਦੀ ਬਨਾਵਟ ਸੰਬੰਧੀ ਦੋਹਾਂ ਨੂੰ ਚੰਗੀ ਤਰ੍ਹਾਂ ਸਮਝਾ ਦਿੱਤਾ।

ਦੋਹਾਂ ਨੇ ਬੜੀ ਮੇਹਨਤ ਤੇ ਲਗਨ ਨਾਲ ਆਪੋ ਆਪਣੇ ਥੜ੍ਹੇ ਤਿਆਰ ਕੀਤੇ, ਪਰ ਸਤਿਗੁਰੂ ਜੀ ਨੇ ਦੋਵੇਂ ਹੀ ਰੱਦ ਕਰ ਦਿੱਤੇ। ਅਗਲੇ ਦਿਨ ਫਿਰ ਦੋਹਾਂ ਨੇ ਥੜ੍ਹੇ ਬਣਾਏ, ਪਰ ਸਤਿਗੁਰਾਂ ਨੇ ਫਿਰ ਢੁਆ ਦਿੱਤੇ ਕਿ ਠੀਕ ਨਹੀਂ ਬਣੇ। ਤੀਜੇ ਦਿਨ ਫਿਰ ਏਵੇਂ ਹੀ ਹੋਇਆ।

ਇਸ ਉੱਤੇ ਭਾਈ ਰਾਮਾ ਜੀ ਛਿੱਥੇ ਪੈ ਗਏ ਅਤੇ ਆਖਣ ਲੱਗੇ :

"ਮਹਾਰਾਜ! ਮੈਂ ਤਾਂ ਆਪ ਜੀ ਦੇ ਦੱਸੇ ਅਨੁਸਾਰ ਥੜ੍ਹਾ ਠੀਕ ਹੀ ਬਣਾਉਂਦਾ ਹਾਂ, ਪਰ ਆਪ ਨੂੰ ਖ਼ੁਦ ਨੂੰ ਚੇਤਾ ਨਹੀਂ ਰਹਿੰਦਾ ਕਿ ਕਿਹੋ ਜਿਹਾ ਥੜ੍ਹਾ ਬਣਾਉਣ ਲਈ ਆਪ ਜੀ ਨੇ ਹੁਕਮ ਕੀਤਾ ਸੀ।"

ਪਰ ਜੇਠਾ ਜੀ ਵਿੱਚੋਂ ਤਾਂ ਆਪਾ-ਭਾਵ ਬਿਲਕੁਲ ਨਿਕਲ ਚੁੱਕਾ ਹੋਇਆ ਸੀ। ਗੁਰੂ ਪਾਤਸ਼ਾਹ ਜੀ ਦੀ ਆਗਿਆ ਦਾ ਪਾਲਨ ਕਰਨਾ ਉਨ੍ਹਾਂ ਦਾ ਜੀਵਨ-ਨਿਸ਼ਾਨਾ ਬਣ ਚੁੱਕਾ ਸੀ। ਕਈ ਦਿਨਾਂ ਤਕ ਥੜ੍ਹੇ ਬਣਾਈ ਗਏ ਤੇ ਹੁਕਮ ਹੋਣ 'ਤੇ ਢਾਹੀ ਚਲੇ ਗਏ। ਹਰ ਵਾਰੀ ਆਪਣੀ ਨਾ-ਕਾਬਲੀਅਤ ਵਜੋਂ ਪਸ਼ੇਮਾਨ ਹੁੰਦੇ ਤੇ ਖਿਮਾ ਦੀ ਯਾਚਨਾ ਕਰਦੇ ਰਹੇ। ਜਦੋਂ ਸਤਵੀਂ ਵਾਰੀ ਆਪ ਦਾ ਬਣਿਆ ਥੜ੍ਹਾ ਵੀ ਪਰਵਾਨ ਨਾ ਚੜ੍ਹਿਆ ਤਾਂ ਆਪ ਜੀ ਸਤਿਗੁਰਾਂ ਦੇ ਚਰਨਾਂ 'ਤੇ ਢਹਿ ਪਏ ਤੇ ਘਿਘਿਆ ਕੇ ਬੇਨਤੀ ਕੀਤੀ:

"ਪਾਤਸ਼ਾਹ ਜੀਉ! ਮੈਂ ਅਨਜਾਣ ਤੇ ਮੂਰਖ ਹਾਂ। ਮੇਰੇ ਵਿਚ ਏਨੀ ਅਕਲ ਨਹੀਂ ਕਿ ਆਪ ਜੀ ਦੇ ਹੁਕਮ ਨੂੰ ਠੀਕ ਤਰ੍ਹਾਂ ਸਮਝ ਸਕਾਂ। ਆਪ ਕਿਰਪਾ ਕਰ ਕੇ ਮੈਨੂੰ ਸੂਝ ਬੂਝ ਬਖ਼ਸ਼ੋ ਤਾਂ ਜੁ ਆਪ ਜੀ ਦੀ ਮਨਸ਼ਾ ਅਨੁਸਾਰ ਹੁਕਮ ਦੀ ਪਾਲਨਾ ਕਰ ਸਕਾਂ।"

ਸਤਿਗੁਰੂ ਜੀ ਨੇ ਸ੍ਰੀ ਜੇਠਾ ਜੀ 'ਤੇ ਮਿਹਰ ਦੀ ਨਜ਼ਰ ਕਰ ਕੇ ਨਿਹਾਲ ਕਰ ਦਿੱਤਾ ਤੇ ਗਲੇ ਨਾਲ ਲਾ ਲਿਆ। ਬਚਨ ਕੀਤਾ:

"ਪੁਰਖਾ, ਤੇਰੀ ਸੇਵਾ ਪ੍ਰਵਾਨ ਚੜ੍ਹੀ ਹੈ।"

## ਗੁਰਮੁਖਿ ਬੁਢੇ ਕਦੇ ਨਾਹੀ

ਸ੍ਰੀ ਗੁਰੂ ਅਮਰਦਾਸ ਜੀ ਦਾ ਸਰੀਰ ਭਾਵੇਂ ਕਾਫ਼ੀ ਬਿਰਧ ਹੋ ਗਿਆ ਸੀ ਅਤੇ ਆਪ ਜੀ ਦੀ ਉਮਰ ਲਗਪਗ ਪਚਾਨਵੇਂ ਬਰਸਾਂ ਦੀ ਹੋ ਚੁੱਕੀ ਸੀ, ਪਰ ਅੰਦਰ ਸ਼ਬਦ-ਜੋਤਿ ਲਟ ਲਟ ਜਗ ਰਹੀ ਸੀ ਤੇ ਇਸ ਦੀ ਬਰਕਤ ਦੁਆਰਾ ਆਪ ਜੀ ਦੀ ਸੁਰਤੀ ਆਤਮ-ਰੰਗਾਂ ਦੇ ਚੜ੍ਹਾਅ ਵਿਚ ਨਵਲ-ਨਵੇਲ ਸੀ:

**ਜਬ ਕੀ ਉਪਜੀ ਤਬ ਕੀ ਤੈਸੀ,**
**ਰੰਗੁਲ ਭਈ ਮਨਿ ਭਾਈ ॥੫॥** *(ਸਾਰਗ ਅਸਟਪਦੀਆ ਮ: ੧, ਪੰਨਾ 1232)*

ਨਾਮ ਰਤੀ ਸੁਰਤੀ ਉੱਤੇ ਬੁਢੇਪੇ ਦਾ ਕਤਈ ਅਸਰ ਨਹੀਂ ਹੁੰਦਾ। ਸ੍ਰੀ ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ:

**ਗੁਰਮੁਖਿ ਬੁਢੇ ਕਦੇ ਨਾਹੀ,**
**ਜਿਨ੍ਾ ਅੰਤਰਿ ਸੁਰਤਿ ਗਿਆਨੁ ॥** *(ਪੰਨਾ 1418)*

## ਵਿਚਾਰ

ਸਮਾਂ, ਭਾਵ ਕਾਲ, ਕਾਦਰ ਦੀ ਕੁਦਰਤ ਦਾ ਇਕ ਕ੍ਰਿਸ਼ਮਾ ਹੈ। ਕਾਲ ਦਾ ਬੜਾ ਡਰਾਉਣਾ ਤੇ ਘਿਰਣਤ ਰੂਪ ਦੇਖਣ ਸੁਣਨ ਵਿਚ ਆਉਂਦਾ ਹੈ। ਬੜੇ ਬੜੇ ਸ਼ਕਤੀਸ਼ਾਲੀ ਤੇ ਐਸ਼ਵਰਜ ਨੂੰ ਪ੍ਰਾਪਤ ਰਾਜੇ-ਰਾਣੇ ਇਸ ਬਲੀ ਕਾਲ ਨੇ ਪਾਰ ਬੁਲਾ ਦਿੱਤੇ ਹਨ। ਕਾਲ ਦੇ ਨਾਮ ਤੋਂ ਲੋਕੀਂ ਥਰ ਥਰ ਕੰਬਦੇ ਹਨ। ਪਰ ਇਸ ਕਾਲ ਦਾ ਚਾਨਣਾ ਪੱਖ ਵੀ ਹੈ। ਇਹ ਜੀਵ ਵਿਚ ਹਰ ਖਿਨ ਤਬਦੀਲੀ ਪੈਦਾ ਕਰਦਾ ਹੈ, ਜੋ ਜੀਵਨ ਦਾ ਸੁਹਜ ਸਵਾਦ ਹੈ। ਕਾਲ ਦੇ ਚੱਕਰ ਨਾਲ ਰੁੱਤਾਂ ਬਣਦੀਆਂ ਹਨ, ਜਿਨ੍ਹਾਂ ਤੋਂ ਸੁਖ ਮਿਲਦਾ ਹੈ। ਕਾਲ-ਚੱਕਰ ਨਾਲ ਹੀ ਰਾਤ ਤੇ ਦਿਨ ਹੋਂਦ ਵਿਚ ਆਉਂਦੇ ਹਨ, ਜੋ ਦਾਈ ਤੇ ਦਾਏ ਵਾਂਗ ਜਗਤ ਦੇ ਜੀਵਾਂ ਨੂੰ ਖਿਡਾਅ ਰਹੇ ਹਨ। ਕਾਲ ਜੀਵਾਂ ਨੂੰ ਪਲ ਪਲ ਮਗਰੋਂ ਨਵੀਨਤਾ ਤੇ ਤਾਜ਼ਗੀ ਬਖ਼ਸ਼ਦਾ ਹੈ। ਪੁਰਾਣੀਆਂ ਤੇ ਬੋਦੀਆਂ ਹੋ ਚੁੱਕੀਆਂ ਵਸਤੂਆਂ ਨੂੰ ਸਫ਼ਾ-ਹਸਤੀ ਤੋਂ ਵਲ੍ਹੇਟ ਕੇ ਉਨ੍ਹਾਂ ਦੀ ਥਾਵੇਂ ਨਵੀਆਂ ਨੂੰ ਜਨਮ ਦਿੰਦਾ ਹੈ। ਸਮੇਂ ਦੀ ਸੰਗਲੀ ਬੜੀ ਲੰਮੀ ਏ। ਪਲ, ਘੜੀਆਂ, ਪਹਿਰ, ਦਿਨ, ਵਾਰ, ਮਹੀਨੇ, ਸਾਲ, ਸਦੀਆਂ, ਜੁਗ ਆਦਿ ਇਹ ਕਾਲ ਦਾ ਹੀ ਪਰਿਵਾਰ ਹਨ।

ਇਸ ਕਾਲ-ਚੱਕਰ ਦੀ ਮਾਰ ਤੋਂ ਚੇਤੰਨ ਜੀਵ ਅਤੇ ਜੜ੍ਹ ਪਦਾਰਥ ਕੋਈ ਵੀ ਬਚ ਨਹੀਂ ਸਕਦਾ। ਸਭ ਇਸ ਦੀ ਮਾਰ ਥੱਲੇ ਹਨ। ਸੰਸਾਰ-ਰੂਪੀ ਮਸ਼ੀਨ ਵਿਚ ਕਾਲ ਵੱਡੀ ਗਰਾਰੀ ਦਾ ਕੰਮ ਕਰਦਾ ਹੈ, ਜਿਸ ਦੇ ਭਉਣ ਨਾਲ ਸੰਸਾਰ ਦੀ ਕਾਰ ਚੱਲ ਰਹੀ ਹੈ। ਸੋ ਇਹ ਕਾਲ ਜਗਤ-ਰਚਨਾ ਵਿਚ ਇਕ ਅਤਿ ਲੋੜੀਂਦੀ ਸ਼ੈ ਹੈ:

**ਕਾਲੁ ਅਕਾਲੁ ਖਸਮ ਕਾ ਕੀਨ੍ਾ,**
**ਇਹੁ ਪਰਪੰਚੁ ਬਧਾਵਨੁ ॥੨॥੬॥** *(ਮਾਰੂ ਕਬੀਰ ਜੀ, ਪੰਨਾ 1104)*

ਮਨੁੱਖ ਦਾ ਸਰੀਰ ਵੀ ਕਾਲ ਦਾ ਪ੍ਰਭਾਵ ਹਰ ਪਲ ਕਬੂਲ ਕਰਦਾ ਰਹਿੰਦਾ ਹੈ ਤੇ ਇਸ ਵਿਚ ਹਰ ਛਿਨ ਤਬਦੀਲੀ ਵਾਪਰਦੀ ਰਹਿੰਦੀ ਹੈ। ਇਸ ਤਬਦੀਲੀ ਦੇ ਮੁਖ ਰੂਪ ਵਿਚ ਤਿੰਨ ਨਾਮ ਹਨ—ਬਚਪਨ, ਜਵਾਨੀ ਤੇ ਬੁਢੇਪਾ।

ਏਥੇ ਵਿਚਾਰ ਅਧੀਨ ਵਿਸ਼ਾ ਕੇਵਲ ਬੁਢੇਪਾ ਹੈ। ਬੁਢੇਪੇ ਦੇ ਗੁਣ ਵੀ ਹਨ ਅਤੇ ਅਵਗੁਣ ਵੀ। ਗੁਣ ਇਹ ਹਨ ਕਿ ਮਨੁੱਖ ਵਿਚ ਤਜਰਬੇ ਦੇ ਆਧਾਰ 'ਤੇ ਸਿਆਣਪ ਆ ਜਾਂਦੀ ਹੈ ਤੇ ਸਿਆਣਪ ਦੇ ਆਧਾਰ 'ਤੇ ਉਸ ਦੀ ਕਦਰ-

ਕੀਮਤ ਵਧ ਜਾਂਦੀ ਹੈ। ਕਰੜੀ ਜੀਵਨ-ਘਾਲ ਦੇ ਸਮੇਂ ਪਿੱਛੋਂ ਆਰਾਮ ਮਿਲ ਜਾਂਦਾ ਹੈ। ਸੇਵਾ-ਸੰਭਾਲ ਕਰਨ ਲਈ ਬਾਲ ਬੱਚੇ ਹਾਜ਼ਰ ਰਹਿੰਦੇ ਹਨ:

**ਬਿਰਧਿ ਭਇਆ ਊਪਰਿ ਸਾਕ ਸੈਨ ॥**
**ਮੁਖਿ ਅਪਿਆਉ ਬੈਠ ਕਉ ਦੈਨ ॥੧॥ (੪)**

*(ਸੁਖਮਨੀ ਸਾਹਿਬ, ਪੰਨਾ 266-67)*

ਬੁਢੇਪੇ ਦਾ ਕਾਲਾ ਪੱਖ ਇਹ ਹੈ ਕਿ ਸਰੀਰ ਵਿਚ ਨਿਰਬਲਤਾ ਪ੍ਰਵੇਸ਼ ਕਰ ਜਾਂਦੀ ਹੈ, ਅੰਗ ਢਿੱਲੇ ਪੈ ਕੇ ਕੰਬਣ ਲੱਗ ਜਾਂਦੇ ਹਨ, ਨੈਣਾਂ ਦੀ ਜੋਤਨਾ ਘੱਟ ਜਾਂਦੀ ਹੈ, ਕੰਨ ਡੋਰੇ ਹੋ ਜਾਂਦੇ ਹਨ, ਮਨੁੱਖ ਮੁਥਾਜ ਹੋ ਜਾਂਦਾ ਹੈ:

**ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥**
**ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥੩॥ (੧)**

*(ਵਾਰ ਮਾਝ ਕੀ, ਮ: ੧, ਪੰਨਾ 138)*

**ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥੪੧॥**

*(ਸਲੋਕ ਫਰੀਦ ਜੀ, ਪੰਨਾ 1380)*

**ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ ॥**
**ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ ॥੧॥ (੪॥੩॥੪॥)**

*(ਭੈਰਉ ਮ: ੧, ਪੰਨਾ 1126)*

**ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥**
**ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥੭੭॥**

*(ਸਲੋਕ ਫਰੀਦ ਜੀ, ਪੰਨਾ 1381)*

ਸੋ ਨਿਰਬਲਤਾ, ਸਾਹਸਹੀਣਤਾ ਤੇ ਮੁਥਾਜੀ ਬੁਢੇਪੇ ਦੇ ਔਗੁਣ ਹਨ। ਪਰ ਇਹ ਬੁਢੇਪਾ ਮਨੁੱਖ ਦੇ ਮਾਦੀ ਸਰੀਰ 'ਤੇ ਅਸਰ ਕਰਦਾ ਹੈ। ਮਨੁੱਖ ਦੀ ਸੁਰਤੀ ਉੱਤੇ ਕਾਲ ਦਾ ਅਤੇ ਇਸ ਦੇ ਪੁੱਤਰ ਬੁਢੇਪੇ ਦਾ ਕੋਈ ਅਸਰ ਨਹੀਂ ਹੁੰਦਾ। ਸੁਰਤੀ ਦੇਸ ਕਾਲ ਦੀਆਂ ਹੱਦਾਂ ਤੋਂ ਉੱਪਰ ਹੈ। ਸੁਰਤੀ ਵਿਚ ਅਨੰਤ ਤੇ ਅਮਿਤ ਸ਼ਕਤੀ ਹੈ। ਇਸ ਸ਼ਕਤੀ ਦੀ ਵਰਤੋਂ ਭਾਵੇਂ ਕੋਈ ਕਿਸੇ ਤਰ੍ਹਾਂ ਕਰੇ। ਮਾਦੀ ਮਾਇਆ ਦੀ ਖ਼ਾਤਰ ਇਸ ਸ਼ਕਤੀ ਦੀ ਕੀਤੀ ਵਰਤੋਂ ਮਨੁੱਖ ਨੂੰ ਦੁਖੀ ਕਰਦੀ ਹੈ, ਕਿਉਂਕਿ ਮਾਇਕ ਪ੍ਰਾਪਤੀ ਮਗਰੋਂ ਤ੍ਰਿਸ਼ਨਾ ਬੁੱਝਦੀ ਨਹੀਂ ਸਗੋਂ ਵਧਦੀ ਹੈ ਤੇ ਇਸ ਤਰ੍ਹਾਂ ਭਟਕਣਾ ਤੇ ਬੇਚੈਨੀ ਬਣੀ ਰਹਿੰਦੀ ਹੈ। ਪਰ ਨਾਮ ਵਿਚ ਲੀਨ ਰੱਖਣ ਨਾਲ ਸੁਰਤੀ ਸਦਾ ਖੇੜੇ ਤੇ ਵਿਗਾਸ ਵਿਚ ਰਹਿੰਦੀ ਹੈ। ਪ੍ਰੇਮ ਦੀ ਲਗਨ

ਸਦਕਾ ਮਨੁੱਖ ਸਦਾ ਉਤਸ਼ਾਹ ਉਮਾਹ ਵਿਚ ਰਹਿੰਦਾ ਹੈ ਅਤੇ ਸਦਾ ਚੜ੍ਹਦੀ ਕਲਾ ਵਿਚ ਤੱਤਪਰ ਰਹਿੰਦਾ ਹੈ। ਭਾਵੇਂ ਸਰੀਰ ਬੁੱਢਾ ਹੋ ਕੇ ਜਰਜਰਾ ਹੀ ਕਿਉਂ ਨਾ ਹੋ ਜਾਵੇ, ਪ੍ਰੇਮ-ਲਗਨ ਤੇ ਉਤਸ਼ਾਹ ਉਮਾਹ ਵਿਚ ਘਾਟ ਨਹੀਂ ਵਾਪਰਦੀ :

**ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥**
**ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥੧॥ (੩॥੪)**

*(ਆਸਾ ਰਵਿਦਾਸ ਜੀ, ਪੰਨਾ 486)*

ਬਲਵਾਨ ਸੁਰਤੀ ਦੇ ਸਿਰ ਸਦਕੇ ਹੀ 72 ਸਾਲ ਦੀ ਉਮਰ ਵਿਚ ਸ੍ਰੀ ਅਮਰਦਾਸ ਜੀ ਨੇ ਆਪਣੇ ਇਸ਼ਟ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਦਿਨ ਰਾਤ ਇਕ ਕਰ ਕੇ ਅਤਿ ਕਰੜੀ ਘਾਲਣਾ ਘਾਲੀ। ਸੰਸਾਰ ਨੂੰ ਇਹ ਫ਼ਲਸਫ਼ਾ ਦ੍ਰਿੜ੍ਹ ਕਰਵਾਇਆ ਕਿ ਗੁਰੂ ਦੀ ਸ਼ਰਨ ਪੈਣ ਕਰਕੇ ਜਿਨ੍ਹਾਂ ਦੀ ਸੁਰਤੀ ਵਿਚ ਨਾਮ-ਅਭਿਆਸ ਦੁਆਰਾ ਪ੍ਰਭੂ ਦਾ ਗਿਆਨ ਪ੍ਰਵੇਸ਼ ਕਰ ਗਿਆ ਹੋਵੇ, ਉਹ ਬੁੱਢੇ ਨਹੀਂ ਹੁੰਦੇ :

**ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ ॥**
**ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ ॥**
**ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ ॥**
**ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ ॥੪੪॥**

*(ਸਲੋਕ ਵਾਰਾਂ ਤੇ ਵਧੀਕ, ਮ: ੩, ਪੰਨਾ 1418)*

ਇਹ ਇਕ ਰਹੱਸ ਹੈ ਜਿਸ ਨੂੰ ਮਾਦਾ-ਪ੍ਰਸਤ ਮਨੁੱਖ ਬਿਲਕੁਲ ਨਹੀਂ ਸਮਝ ਸਕਦੇ। ਉਹਨਾਂ ਦੇ ਭਾਣੇ ਸਰੀਰ ਹੀ ਸਭ ਕੁਝ ਹੁੰਦਾ ਹੈ ਤੇ ਉਹ ਸਦਾ ਦੇਹ-ਅਧਿਆਸ ਵਿਚ ਉਲਝੇ ਰਹਿੰਦੇ ਹਨ। ਉਪਰੋਕਤ ਸਲੋਕ ਵਿਚ ਗੱਲ ਸਰੀਰ ਦੀ ਨਹੀਂ, ਸੁਰਤੀ ਦੀ ਹੈ।

## ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ

ਸਰੀਰ ਚੋਲਾ ਛੱਡ ਕੇ ਪਰਲੋਕ ਗਮਨ ਕਰਨ ਨੂੰ ਲੋਕ ਮੌਤ ਆਖਦੇ ਨੇ ਤੇ ਮੌਤ ਨੂੰ ਆਮ ਕਰਕੇ ਬੜਾ ਮਨਹੂਸ ਮੰਨਿਆ ਜਾਂਦਾ ਹੈ। ਗੁਰਮਤਿ ਦਾ ਦ੍ਰਿਸ਼ਟੀਕੋਣ ਇਸ ਬਾਰੇ ਵਿਲੱਖਣ ਹੈ।

ਗੁਰਮਤਿ, ਮਨੁੱਖ ਨੂੰ ਹਰ ਹਾਲ ਭਾਣੇ ਵਿਚ ਸ਼ਾਕਰ ਰਹਿਣ ਦਾ ਉਪਦੇਸ਼ ਕਰਦੀ ਹੈ। ਗੁਰਮਤਿ ਦਾ ਸਿਧਾਂਤ ਹੈ ਕਿ ਜੀਵ ਅਕਾਲ ਪੁਰਖ ਦੇ ਹੁਕਮ ਅੰਦਰ ਮਨੁੱਖੀ ਜਾਮਾ ਧਾਰ ਕੇ ਇਸ ਸੰਸਾਰ ਵਿਚ ਆਇਆ ਹੈ, ਹੁਕਮ ਅੰਦਰ ਹੀ ਵਿਚਰ ਰਿਹਾ ਹੈ ਅਤੇ ਹੁਕਮ ਅੰਦਰ ਹੀ ਇਥੋਂ ਕੂਚ ਕਰਨਾ ਪੈਣਾ ਹੈ:

**ਜਾ ਆਏ ਤਾ ਤਿਨਹਿ ਪਠਾਏ,**
**ਚਾਲੇ ਤਿਨੈ ਬੁਲਾਇ ਲਇਆ ॥੧੦॥** *(ਰਾਮਕਲੀ ਮ: ੧, ਪੰਨਾ 907)*

ਗੁਰਮਤਿ ਅਨੁਸਾਰ ਮੌਤ ਰੱਬੀ ਸੱਦਾ ਹੈ। ਜੇ ਕਿਸੇ ਨੇ ਇਸ ਲੋਕ ਵਿਚ ਆਪਾ ਪਛਾਣ ਕੇ ਆਪਣੀ ਜੀਵਨ-ਯਾਤਰਾ ਨੂੰ ਸਫਲ ਕਰ ਲਿਆ ਹੈ ਤਾਂ ਉਸ ਨੂੰ ਪਰਲੋਕ ਵਿਚ ਸੁਰਖ਼ਰੂਈ ਅਤੇ ਪ੍ਰਭੂ ਨਾਲ ਇਕਮਿਕਤਾ ਦੀ ਆਸ ਹੁੰਦੀ ਹੈ। ਉਸ ਨੂੰ ਸਰੀਰ ਛੱਡਣਾ ਭਾਣੇ ਦੀ ਕਿਰਿਆ ਭਾਸਦੀ ਹੈ ਤੇ ਭਾਣਾ ਉਸ ਨੂੰ ਮਿੱਠਾ ਲੱਗਦਾ ਹੈ। ਉਹ ਰੱਬੀ ਸੱਦੇ ਅੱਗੇ ਖਿੜੇ ਮੱਥੇ ਸਿਰ ਝੁਕਾਉਂਦਾ ਹੈ।

## ਰਾਮਕਲੀ ਸਦੁ

ਸਤਿਗੁਰੂ ਅਮਰਦਾਸ ਜੀ ਨੇ ਇਹ ਦੇਖ ਕੇ, ਕਿ ਅਕਾਲ ਪੁਰਖ ਵਾਹਿਗੁਰੂ ਵੱਲੋਂ ਸਦੀਵੀ ਮਿਲਾਪ ਦਾ ਸੱਦਾ ਆ ਗਿਆ ਹੈ ਤੇ ਪੰਜ-ਭੂਤਕ ਸਰੀਰ ਨੂੰ ਛੱਡ ਕੇ ਆਪਣੀ ਜੋਤੀ ਨੂੰ ਪਰਮ ਜੋਤੀ ਵਿਚ ਲੀਨ ਕਰਨ ਦਾ ਸੁਭਾਗ ਅਵਸਰ ਆ ਜੁੜਿਆ ਹੈ, ਆਪਣੇ ਸਿੱਖ ਪਰਿਵਾਰ ਨੂੰ ਬੁਲਾ ਭੇਜਿਆ ਅਤੇ ਆਪਣੇ ਸਚਖੰਡ ਪਿਆਨੇ ਦਾ ਸੁਨੇਹਾ ਸੁਣਾਇਆ। ਸਾਰੇ ਸਨੇਹੀਆਂ ਵਿਚ ਇਸ ਨਾਲ ਸ਼ੋਕ ਦੀ ਲਹਿਰ ਦੌੜ ਜਾਣੀ ਸੁਭਾਵਕ ਗੱਲ ਸੀ। ਸਤਿਗੁਰਾਂ ਨੇ ਸਿੱਖਾਂ ਵਿਚ ਇਸ ਸੂਚਨਾ ਨਾਲ ਸ਼ੋਕ ਵਾਪਰ ਜਾਣਾ ਅਨੁਭਵ ਕਰ ਕੇ ਉਹਨਾਂ ਨੂੰ ਇਸ ਸੰਬੰਧੀ ਗੁਰਮਤਿ-ਉਪਦੇਸ਼ ਕੀਤਾ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸਦੁ' ਦੇ ਸਿਰਲੇਖ ਥੱਲੇ ਬਾਬਾ ਸੁੰਦਰ ਜੀ ਦੇ ਨਾਮ ਹੇਠ ਰਾਮਕਲੀ ਰਾਗ ਵਿਚ ਅੰਕਤ ਹੈ। ਇਸ ਦਾ ਸਾਰੰਸ਼ ਇਸ ਪ੍ਰਕਾਰ ਹੈ:

1. ਸਤਿਗੁਰੂ ਨੂੰ ਆਪਣੇ ਮਾਲਕ ਅਕਾਲ ਪੁਰਖ ਵੱਲੋਂ ਸਦੀਵੀ ਮਿਲਾਪ ਦਾ ਸੱਦਾ ਆ ਗਿਆ ਹੈ। ਅਕਾਲ ਪੁਰਖ ਦਾ ਇਹ ਭਾਣਾ ਗੁਰੂ ਨੂੰ ਪਿਆਰਾ ਲੱਗਾ ਹੈ। ਅਕਾਲ ਪੁਰਖ ਨੂੰ ਓਹੀ ਵਿਅਕਤੀ ਪਿਆਰਾ ਲੱਗਦਾ ਹੈ ਜਿਸ ਨੂੰ ਉਸ ਦਾ ਭਾਣਾ ਚੰਗਾ ਲੱਗੇ।

2. ਅਕਾਲ ਪੁਰਖ ਨਾਲ ਸਦੀਵੀ ਮਿਲਾਪ ਸ਼ਬਦ ਦੁਆਰਾ ਹੁੰਦਾ ਹੈ, ਇਸ ਲਈ ਗੁਰੂ (ਅਮਰਦਾਸ ਜੀ) ਸ਼ਬਦ ਵਿਚ ਸਮਾਅ ਰਿਹਾ ਹੈ।
3. ਸ਼ਬਦ ਦਾ ਸਦੀਵੀ ਮਿਲਾਪ ਹੀ ਪਰਮ ਪਦਵੀ ਦੀ ਪ੍ਰਾਪਤੀ ਹੈ, ਜੋ ਗੁਰੂ ਅਮਰਦਾਸ ਜੀ ਨੂੰ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ ਜੀ ਦੀ ਕਿਰਪਾ ਦੁਆਰਾ ਮਿਲ ਰਹੀ ਹੈ।
4. ਮੇਰੇ ਸਰੀਰ ਛੱਡਣ ਸਮੇਂ ਅਤੇ ਇਸ ਤੋਂ ਮਗਰੋਂ ਰੁਦਨ ਨਹੀਂ ਕਰਨਾ। ਜੋ ਅਜਿਹਾ ਕਰੇਗਾ ਉਹ ਮੇਰਾ ਪਿਆਰਾ ਨਹੀਂ, ਕਿਉਂਕਿ ਪੰਜ-ਭੂਤਕੀ ਸਰੀਰ ਤਾਂ ਹਰੇਕ ਨੇ ਹੀ ਛੱਡਣਾ ਹੈ। ਇਹ ਸਮਾਂ ਸਤਿਗੁਰੂ (ਗੁਰੂ ਅਮਰਦਾਸ ਜੀ) ਲਈ ਖ਼ੁਸ਼ੀ ਦਾ ਮੌਕਾ ਹੈ, ਕਿਉਂਕਿ ਵਾਹਿਗੁਰੂ ਜੀ ਉਨ੍ਹਾਂ ਨੂੰ ਆਪਣੇ ਗਲੇ ਮਿਲਾ ਕੇ ਸਦੀਵੀ ਮਿਲਾਪ ਬਖ਼ਸ਼ਣ ਲੱਗੇ ਹਨ। ਸੋ ਸਤਿਗੁਰੂ ਲਈ ਇਹ ਘੜੀ ਵਿਛੋੜੇ ਦੀ ਨਹੀਂ, ਮਿਲਾਪ ਦੀ ਹੈ ਤੇ ਇਸ ਤਰ੍ਹਾਂ ਇਹ ਖ਼ੁਸ਼ੀ ਦਾ ਅਵਸਰ ਹੈ। ਸੋ ਗੁਰੂ ਕੇ ਸਿੱਖਾਂ, ਪੁੱਤਰਾਂ ਨੂੰ ਵੀ ਇਸ ਸਮੇਂ ਖ਼ੁਸ਼ ਹੋਣਾ ਚਾਹੀਦਾ ਹੈ।
5. ਮੇਰੇ ਸਰੀਰ ਛੱਡਣ ਪਿੱਛੋਂ ਗੁਰਬਾਣੀ ਦਾ ਨਿਰਬਾਣ ਕੀਰਤਨ ਕਰਨਾ। ਕੇਸੋ ਗੋਪਾਲ (ਵਾਹਿਗੁਰੂ) ਦੇ ਪੰਡਿਤਾਂ (ਗੁਰਸਿੱਖਾਂ) ਨੂੰ ਸੱਦਾ ਦੇਣਾ ਕਿ ਉਹ ਹਰਿ ਹਰਿ ਕਥਾ ਪੜ੍ਹਨ, ਭਾਵ ਸਿਫ਼ਤਿ-ਸਾਲਾਹ ਕਰਨ। ਅਜਿਹਾ ਕਰਨਾ ਤੱਤ ਗੁਰਮਤਿ ਹੈ। ਹੋਰ ਕਿਸੇ ਪੁਰਾਣ ਆਦਿ ਪੜ੍ਹਨ ਦੀ ਲੋੜ ਨਹੀਂ। ਸਾਧ ਸੰਗਤ ਹਰੀ ਦਾ ਪਾਵਨ ਸਰੋਵਰ ਹੈ, ਜਿਸ ਵਿਚ ਨਿਵਾਸ ਰੱਖਣ ਨਾਲ ਮਨੁੱਖ ਪਵਿੱਤਰ ਹੋ ਜਾਂਦਾ ਹੈ ਤੇ ਉਸ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਉਸ ਲਈ ਦੀਵਾ ਕਰਨਾ, ਪਿੰਡ ਭਰਾਉਣੇ, ਕਿਰਿਆ ਕਰਨੀ, ਫੁੱਲ ਪ੍ਰਵਾਹੁਣੇ ਆਦਿ ਰਸਮਾਂ ਫ਼ਜ਼ੂਲ ਹੁੰਦੀਆਂ ਹਨ। ਸੋ ਸਾਧ ਸੰਗਤ ਵਿਚ ਇਕਾਗਰ ਮਨ ਨਾਲ ਨਾਮ ਸਿਮਰਨ ਦੁਆਰਾ, ਕੀਰਤਨ ਦੁਆਰਾ, ਹਰੀ ਦੀ ਪਿਆਰ ਨਾਲ ਸਿਫ਼ਤਿ-ਸਾਲਾਹ ਕਰਨੀ ਮਾਨੋ ਇਕ ਸੁੰਦਰ ਬਬਾਣ ਹੈ, ਜੋ ਗੁਰੂ ਦੇ ਮਨ ਨੂੰ ਭਾਉਂਦਾ ਹੈ।

ਜਦੋਂ ਵੀ ਕੋਈ ਗੁਰਸਿੱਖ ਚਲਾਣਾ ਕਰ ਜਾਂਦਾ ਹੈ ਤਾਂ ਉਸ ਦੀ ਆਤਮਿਕ ਕਲਿਆਣ ਹਿਤ ਕੀਤੇ ਪਾਠ ਦੇ ਭੋਗ ਉਪ੍ਰੰਤ 'ਸਦੁ' ਬਾਣੀ ਦਾ ਪਾਠ ਕੀਤਾ ਜਾਂਦਾ ਹੈ, ਪਰ ਇਸ ਬਾਣੀ ਦਾ ਅਰਥ-ਬੋਧ ਨਾ ਸਮਝਣ ਕਰਕੇ ਆਮ ਲੋਕੀਂ ਟਪਲਾ ਖਾ ਜਾਂਦੇ ਹਨ। ਇਸ ਬਾਣੀ ਦਾ ਗੁਰਬਾਣੀ ਦੀ ਵਿਆਕਰਣਿਕ

ਨਿਯਮਾਵਲੀ ਦੇ ਨੇਮਾਂ ਅਨੁਸਾਰ ਗਹੁ ਨਾਲ ਵਿਚਾਰ ਕਰਨ 'ਤੇ ਇਹ ਪਤਾ ਲੱਗਦਾ ਹੈ ਕਿ ਇਸ ਬਾਣੀ ਵਿਚ ਪਿੰਡ ਭਰਾਉਣੇ, ਕਿਰਿਆ ਕਰਨੀ, ਦੀਵਾ ਕਰਨਾ, ਫੂਲ ਪ੍ਰਵਾਹੁਣੇ ਆਦਿ ਫ਼ਜ਼ੂਲ ਰਸਮਾਂ ਕਰਨ ਤੇ ਇਸ ਲਈ ਬ੍ਰਾਹਮਣਾਂ ਦੇ ਵੱਸ ਪੈਣ ਦਾ ਵਿਧਾਨ ਨਹੀਂ, ਸਗੋਂ ਵਿਰੋਧ ਹੈ।

ਗੁਰਬਾਣੀ ਦਾ ਪਿਆਰ ਨਾਲ ਕੀਤਾ ਕੀਰਤਨ ਹੀ ਤੱਤ ਵਸਤੂ ਹੈ, ਜੋ ਲੋਕ-ਪਰਲੋਕ ਵਿਚ ਜੀਵ ਦਾ ਆਧਾਰ ਹੈ। ਇਸ ਨਾਲ ਲੋਕ-ਪਰਲੋਕ ਵਿਚ ਸੁਰਖ਼ਰੂਈ ਮਿਲਦੀ ਹੈ, ਮੁਖ ਉੱਜਲਾ ਹੁੰਦਾ ਹੈ, ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ਅਤੇ ਅਕਾਲ ਪੁਰਖ ਵਿਚ ਸਦੀਵੀ ਲੀਨਤਾ ਹੋ ਜਾਂਦੀ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਸਰਬੱਤ ਸੰਗਤ ਪ੍ਰਤਿ ਬਚਨ ਕੀਤਾ ਕਿ ਉਹਨਾਂ ਦੀ ਥਾਵੇਂ ਹੁਣ ਸ੍ਰੀ ਰਾਮਦਾਸ (ਭਾਈ ਜੇਠਾ) ਜੀ ਸੰਗਤਾਂ ਦੀ ਅਗਵਾਈ ਕਰਨਗੇ ਤੇ "ਪਾਰਬ੍ਰਹਮ ਦਾ ਪੰਥ-ਕਰਨ" ਦੀ ਧੁਰੋਂ ਸੌਂਪੀ ਜ਼ਿੰਮੇਵਾਰੀ ਨਿਭਾਉਣਗੇ। ਆਪਣੀ ਮੌਜੂਦਗੀ ਵਿਚ ਸ੍ਰੀ ਰਾਮਦਾਸ ਜੀ ਨੂੰ ਗੁਰਗੱਦੀ 'ਤੇ ਬਿਰਾਜਮਾਨ ਕੀਤਾ ਤੇ ਆਪ ਉਹਨਾਂ ਦੀ ਪਰਕਰਮਾ ਕਰ ਕੇ ਮੱਥਾ ਟੇਕਿਆ। ਇਸ ਤੋਂ ਮਗਰੋਂ ਸਾਰੀ ਸੰਗਤ ਨੇ ਉੱਠ ਕੇ ਸ੍ਰੀ ਗੁਰੂ ਰਾਮਦਾਸ ਜੀ ਅੱਗੇ ਮੱਥਾ ਟੇਕਿਆ :

**ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥**
**ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥੪॥...**
**ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥**
**ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥੬॥੧॥**

*(ਰਾਮਕਲੀ ਸਦੁ, ਪੰਨਾ 923-24)*

'ਸਦੁ' ਵਿੱਚੋਂ ਗੁਰੂ-ਸਪੁੱਤਰ ਬਾਬਾ ਮੋਹਰੀ ਜੀ ਦੇ ਪਿਤਾ-ਗੁਰੂ ਦੇ ਹੁਕਮ ਦੀ ਪਾਲਣਾ ਕਰਨ ਦਾ ਪ੍ਰਮਾਣ ਮਿਲਦਾ ਹੈ :

**ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥**

*(ਰਾਮਕਲੀ ਸਦੁ, ਪੰਨਾ 924)*

ਨਿਰਬਾਣ ਕੀਰਤਨ ਆਰੰਭ ਹੋ ਗਿਆ। ਇਸ ਤਰ੍ਹਾਂ ਸਿਫ਼ਤਿ-ਸਾਲਾਹ ਰੂਪੀ ਰੱਬੀ-ਰੰਗ ਦਾ ਬਬਾਣ ਤਿਆਰ ਹੋ ਗਿਆ। ਸਤਿਗੁਰੂ ਜੀ ਨੇ ਚਿੱਟੀ ਚਾਦਰ ਓਢ ਲਈ ਤੇ ਸ਼ਬਦ-ਸਮਾਧੀ ਵਿਚ ਲੀਨ ਹੋ ਗਏ :

**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥੪॥੨॥**

*(ਬਿਲਾਵਲੁ ਮ: ੫, ਪੰਨਾ 846)*

# ਮੌਤ ਦਾ ਫ਼ਲਸਫ਼ਾ

*ਪ੍ਰਸ਼ਨ :* ਮੌਤ ਕੀ ਹੈ ?

*ਉੱਤਰ :* ਪੰਜ ਭੂਤਕ ਸਰੀਰ-ਭਾਂਡੇ ਦੇ ਭੱਜਣ ਅਤੇ ਰੂਹ ਦੇ ਇਸ ਵਿੱਚੋਂ ਉਡਾਰੀ ਮਾਰ ਜਾਣ ਨੂੰ ਮੌਤ ਕਿਹਾ ਜਾਂਦਾ ਹੈ। ਮੌਤ ਦਾ ਅਸਰ ਕੇਵਲ ਪੰਜ-ਭੂਤਕੀ ਸਰੀਰ ਉੱਤੇ ਹੀ ਹੁੰਦਾ ਹੈ, ਰੂਹ ਉੱਤੇ ਨਹੀਂ। ਰੂਹ ਅਮਰ ਹੈ। ਗੁਰਵਾਕ :

**ਮਰਣਹਾਰੁ ਇਹੁ ਜੀਅਰਾ ਨਾਹੀ ॥੩॥ (੪॥੪੩॥੧੧੨)**

*(ਗਉੜੀ ਮ: ੫, ਪੰਨਾ 188)*

*ਪ੍ਰਸ਼ਨ :* ਮੌਤ ਤੋਂ ਡਰ ਕਿਉਂ ਲੱਗਦਾ ਹੈ ? ਜਦ ਕਿ ਹਰੇਕ ਵਿਅਕਤੀ ਨੂੰ ਪਤਾ ਹੈ ਕਿ ਸਰੀਰ-ਭਾਂਡਾ ਅਵੱਸ਼ ਭੱਜਣਾ ਹੈ।

*ਉੱਤਰ :* ਮੌਤ ਨੂੰ ਸਦੀਵੀ ਵਿਛੋੜਾ ਤੇ ਹੋਂਦ ਦਾ ਅੰਤ ਸਮਝਿਆ ਜਾਂਦਾ ਹੈ, ਕਿਉਂਕਿ ਰੂਹ ਦੇ ਸਰੀਰ ਵਿੱਚੋਂ ਨਿਕਲ ਜਾਣ ਮਗਰੋਂ ਸਰੀਰ ਨੂੰ ਸਥਾਨਿਕ ਮਰਯਾਦਾ ਅਨੁਸਾਰ ਸਸਕਾਰ ਦਿੱਤਾ ਜਾਂਦਾ ਹੈ, ਜਿਸ ਨਾਲ ਸਰੀਰ ਦੀ ਹੋਂਦ ਸਦਾ ਲਈ ਮਿਟ ਜਾਂਦੀ ਹੈ। ਆਪਣੇ ਸਰੀਰ ਨੂੰ 'ਹੋਂਦ' ਮੰਨਣ ਵਾਲੇ ਮਨੁੱਖ ਨੂੰ ਆਪਣੀ ਹਸਤੀ ਦੇ ਸਦਾ ਲਈ ਮਿਟ ਜਾਣ ਦਾ ਖ਼ਿਆਲ ਸਦਾ ਦੁਖੀ ਕਰਦਾ ਰਹਿੰਦਾ ਹੈ ਅਤੇ ਇਸ ਤਰ੍ਹਾਂ ਮੌਤ ਮਨੁੱਖ ਲਈ ਹਊਆ ਬਣੀ ਰਹਿੰਦੀ ਹੈ।

*ਪ੍ਰਸ਼ਨ :* ਮੌਤ ਦੇ ਸਹਿਮ ਤੋਂ ਛੁਟਕਾਰਾ ਕਿਵੇਂ ਮਿਲੇ ?

*ਉੱਤਰ :* **ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥**
**ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ ॥**
**ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥**
**ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥**
**ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ ॥੨॥ (੧੭)**

*(ਬਿਹਾਗੜੇ ਕੀ ਵਾਰ, ਪੰਨਾ 555)*

**ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ ॥**
**ਦੂਜੈ ਭਾਇ ਆਤਮ ਸੰਘਾਰਹਿ ॥੧॥ (੪॥੬॥੪੫)**

*(ਆਸਾ ਮ: ੩, ਪੰਨਾ 362)*

## ਵਿਚਾਰ

ਸਰੀਰ ਨਾਸ਼ਵੰਤ ਹੈ। ਇਸ ਦੀ ਪ੍ਰੀਤ ਉਮਰ ਭਰ ਮਨੁੱਖ ਨੂੰ ਦੁਖੀ ਕਰਦੀ ਰਹਿੰਦੀ ਹੈ, ਕਿਉਂਕਿ ਲੋੜਾਂ ਨਾਲੋਂ ਇਸ ਦੀਆਂ ਮੰਗਾਂ ਕਿਤੇ ਵਧੇਰੀਆਂ ਹੁੰਦੀਆਂ ਹਨ। ਭੋਗਾਂ ਵਿਚ ਖੱਚਤ ਹੋਇਆ ਸਰੀਰ ਬਲਹੀਣ ਤੇ ਰੋਗੀ ਭਾਵੇਂ ਹੋ ਜਾਵੇ, ਪਰ ਇਸ ਦੀ ਭੋਗ ਭੋਗਣ ਦੀ ਤ੍ਰਿਸ਼ਨਾ ਮੁੱਕਣ ਵਿਚ ਹੀ ਨਹੀਂ ਆਉਂਦੀ। ਇਸ ਦਾ ਨਤੀਜਾ ਦੁਖ ਹੀ ਦੁਖ ਨਿਕਲਦਾ ਹੈ। ਫਿਰ ਸਰੀਰ ਦੇ ਮਿਟ ਜਾਣ ਨਾਲ ਹੋਂਦ ਦੇ ਮਿਟ ਜਾਣ ਦਾ ਤੌਖਲਾ ਮਨੁੱਖ ਨੂੰ ਦੁਖੀ ਕਰਦਾ ਹੈ। ਇਹ ਤੌਖਲਾ ਨਿਰਮੂਲ ਹੈ। ਇਹ ਤੌਖਲਾ ਸਰੀਰ ਨੂੰ ਸਭ ਕੁਝ ਮੰਨਣ ਦੀ ਉਪਜ ਹੈ। ਅਗਿਆਨਤਾ ਕਾਰਨ ਮਨੁੱਖ ਨੂੰ ਸਮਝ ਨਹੀਂ ਪੈਂਦੀ ਕਿ ਸਰੀਰ ਤਾਂ ਮਾਨੋ ਇਕ ਕੋਠਾ ਹੈ। ਇਸ ਵਿਚ ਨਿਵਾਸ ਕਰਨ ਵਾਲਾ, ਇਸ ਕੋਠੇ ਦਾ ਮਾਲਕ ਕੋਈ ਹੋਰ ਹੈ। ਸਰੀਰ ਤਾਂ ਨਾਸ਼ਵੰਤ ਹੈ, ਪਰ ਆਤਮਾ ਅਮਰ ਹੈ। ਆਤਮਾ ਦੀ ਹੋਂਦ ਸਦੀਵੀ ਹੈ ਤੇ ਮੌਤ ਦਾ ਇਸ ਉੱਤੇ ਮੂਲੋਂ ਹੀ ਕੋਈ ਅਸਰ ਨਹੀਂ ਪੈ ਸਕਦਾ, ਪਰ ਆਤਮਾ ਦੀ ਹੋਂਦ ਸਦੀਵੀ ਹੋਣ ਦੀ ਦ੍ਰਿੜ੍ਹਤਾ ਤੋਂ ਵਿਰਵਾ ਮਨੁੱਖ ਆਤਮਾ ਦੇ ਕਲਿਆਣ ਲਈ ਕੁਝ ਵੀ ਨਹੀਂ ਕਰਦਾ। ਸਰੀਰ ਨੂੰ ਹੀ ਸਭ ਕੁਝ ਸਮਝ ਕੇ ਇਸ ਦੀ ਗੰਢ-ਤਰੁੱਪ ਲਈ ਸਦਾ ਦੌੜ-ਭੱਜ ਕਰਦਾ ਰਹਿੰਦਾ ਹੈ।

ਮੌਤ ਦੇ ਡਰ ਤੋਂ ਛੁਟਕਾਰਾ ਓਨੀ ਦੇਰ ਤਕ ਨਹੀਂ ਮਿਲ ਸਕਦਾ, ਜਿੰਨੀ ਦੇਰ ਤਕ ਮਨੁੱਖ ਸਤਿਗੁਰੂ ਦੀ ਸ਼ਰਨ ਪੈ ਕੇ ਗੁਰਮੁਖ ਨਹੀਂ ਬਣ ਜਾਂਦਾ ਤੇ ਗੁਰੂ ਦੇ ਸ਼ਬਦ ਦੇ ਨਿਰੰਤਰ ਅਭਿਆਸ ਦੁਆਰਾ ਸੁਰਤੀ ਨੂੰ ਸ਼ਬਦ ਵਿਚ ਪ੍ਰੋ ਕੇ ਜੀਵਨ ਮੁਕਤ ਨਹੀਂ ਹੋ ਜਾਂਦਾ। ਗੁਰਵਾਕ :

**ਜਬ ਲਗੁ ਸਬਦ ਭੇਦੁ ਨਹੀ ਆਇਆ,**
**ਤਬ ਲਗੁ ਕਾਲੁ ਸੰਤਾਏ ॥੩॥ (੪॥੩॥੪)** *(ਭੈਰਉ ਮ: ੧, ਪੰਨਾ 1126)*

ਗੁਰੂ ਦੇ ਦੱਸੇ ਜੀਵਨ-ਰਾਹ ਉੱਤੇ ਤੁਰਨਾ ਬੜਾ ਕਠਨ ਹੈ। ਲਬ-ਲੋਭ, ਹੰਕਾਰ ਤੇ ਤ੍ਰਿਸ਼ਨਾ ਆਦਿ ਇਹਨਾਂ ਚਸਕਿਆਂ ਨੂੰ ਛੱਡਣਾ ਇਵੇਂ ਹੀ ਹੈ ਜਿਵੇਂ ਖੰਡੇ ਦੀ ਧਾਰ 'ਤੇ ਤੁਰਨਾ। ਕੋਈ ਮਰਜੀਵੜਾ ਗੁਰੂ ਕਾ ਮਰਦਾਨ-ਮਰਦ ਹੀ ਅਜਿਹਾ ਜੀਵਨ-ਰਾਹ ਅਖ਼ਤਿਆਰ ਕਰ ਸਕਦਾ ਹੈ :

**ਭਗਤਾ ਕੀ ਚਾਲ ਨਿਰਾਲੀ ॥**
**ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥**

**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥**
**ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥੧੪॥**

*(ਰਾਮਕਲੀ ਮ: ੩, ਅਨੰਦੁ, ਪੰਨਾ 918)*

ਇਹ ਬਾਹਰਮੁਖੀ ਜੀਵਨ-ਚਾਲ ਬੜੀ ਕਰੜੀ ਹੈ। ਪਰ ਅੰਤਰਮੁਖੀ ਚਾਲ ਹੋਰ ਵੀ ਕਠਨ ਹੈ। ਆਕੀ ਹੋਇਆ ਮਨ ਅਤੇ ਉਸ ਦੇ ਚਲਾਕ ਤੇ ਮੂੰਹ-ਜ਼ੋਰ ਏਜੰਟ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ—ਮਨੁੱਖ ਦੇ ਅੰਦਰ ਤੂਫ਼ਾਨ ਖੜਾ ਕਰੀ ਰੱਖਦੇ ਹਨ। ਸੰਕਲਪਾਂ ਵਿਕਲਪਾਂ ਉੱਤੇ ਕਾਬੂ ਪਾ ਕੇ ਸੁਰਤੀ ਨੂੰ ਸ਼ਬਦ ਵਿਚ ਲੀਨ ਕਰਨਾ ਅਤਿ ਬਿਖਮ ਕਾਰ ਹੈ। ਸ਼ਬਦ ਵਿਚ ਸਮਾਈ ਹੋਣੀ ਓਨੀ ਦੇਰ ਤਕ ਸੰਭਵ ਨਹੀਂ, ਜਿੰਨੀ ਦੇਰ ਤਕ ਸੁਰਤੀ ਵਿੱਚੋਂ ਆਪਣੀ ਅੱਡਰੀ ਹੋਂਦ ਦਾ ਅਭਾਵ ਨਹੀਂ ਹੁੰਦਾ।

ਅਭਿਆਸੀ ਗੁਰਮੁਖ ਦੱਸਦੇ ਹਨ ਕਿ ਸੁਰਤੀ ਪਹਿਲੀ ਵਾਰ ਜਦੋਂ ਨਾਮ ਵਿਚ ਲੀਨ ਹੋਣ ਲੱਗਦੀ ਹੈ ਤਾਂ ਇਉਂ ਭਾਸਦਾ ਹੈ ਜਿਵੇਂ ਮੌਤ ਹੋ ਚੱਲੀ ਹੋਵੇ। ਕਿਸੇ ਦੂਜੀ ਹੋਂਦ ਵਿਚ ਲੀਨ ਤਾਂ ਹੀ ਹੋਇਆ ਜਾ ਸਕਦਾ ਹੈ ਜੋ ਪਹਿਲੀ ਹੋਂਦ ਦਾ ਪੂਰਨ ਤੌਰ 'ਤੇ ਅਭਾਵ ਹੋ ਜਾਵੇ। ਨਾਮ-ਅਭਿਆਸ ਕਰਦਿਆਂ ਕਰਦਿਆਂ ਇਕਾਗਰਤਾ ਦੀ ਟੀਸੀ 'ਤੇ ਪੁੱਜਣ ਲੱਗਿਆਂ ਮੌਤ ਦਾ ਤੌਖਲਾ ਫੁਰਨੇ ਦਾ ਰੂਪ ਧਾਰ ਲੈਂਦਾ ਹੈ ਤੇ ਸੁਰਤੀ ਫਿਰ ਥੱਲੇ ਡਿੱਗ ਪੈਂਦੀ ਹੈ। ਸੁਰਤੀ ਨੂੰ ਸ਼ਬਦ ਵਿਚ ਲੀਨ ਕਰਨ ਲਈ ਇਕ ਵਾਰੀ ਜਾਨ ਦੀ ਬਾਜ਼ੀ ਲਾਣੀ ਹੀ ਪੈਂਦੀ ਹੈ ਤੇ ਮਰੇ ਬਿਨ ਜੀਵਨ ਮਿਲਣਾ ਅਸੰਭਵ ਹੈ:

**ਮੂਏ ਬਿਨੁ ਜੀਵਨੁ ਨਾਹੀ ॥੧॥ (੪॥੬)** *(ਸੋਰਠਿ ਕਬੀਰ ਜੀ, ਪੰਨਾ 655)*

ਸਦ-ਜੀਵਨ ਦੇ ਇੱਛੁਕ ਜਗਿਆਸੂ ਗੁਰਸਿੱਖਾਂ ਲਈ ਗੁਰਦੇਵ ਉਪਦੇਸ਼ ਕਰਦੇ ਹਨ ਕਿ ਇਸ ਵਡਮੁੱਲੀ ਪ੍ਰਾਪਤੀ ਲਈ ਸ਼ਬਦ ਦੁਆਰਾ ਪਹਿਲਾਂ ਮਰਨਾ ਹੀ ਪਵੇਗਾ:

**ਸਬਦਿ ਮਰਹੁ ਫਿਰਿ ਜੀਵਹੁ ਸਦ ਹੀ,**
**ਤਾ ਫਿਰਿ ਮਰਣੁ ਨ ਹੋਈ ॥੩॥ (੪॥੧੧)** *(ਸੋਰਠਿ ਮ: ੩, ਪੰਨਾ 604)*

ਇਸ ਤੁਕ ਵਿਚ ਹੀ ਉਪਰੋਕਤ ਪ੍ਰਸ਼ਨ ਦਾ ਉੱਤਰ ਗੁਪਤ ਹੈ। ਸ਼ਬਦ ਦੁਆਰਾ ਮਰ ਕੇ ਸਦ-ਜੀਵਨ ਨੂੰ ਪ੍ਰਾਪਤ ਹੋਏ ਮਨੁੱਖ ਦਾ ਮੌਤ ਦਾ ਡਰ ਮੁੱਕ ਜਾਂਦਾ ਹੈ, ਕਿਉਂਕਿ ਉਸ ਨੂੰ ਸਰੀਰ-ਚੋਲਾ ਛੱਡਣ ਮਗਰੋਂ ਹੋਂਦ ਦੇ ਮਿਟ ਜਾਣ ਦਾ ਤੌਖਲਾ

ਨਹੀਂ ਹੁੰਦਾ, ਸਗੋਂ ਹੋਂਦ ਦੇ ਪਰਮ-ਹੋਂਦ ਵਿਚ ਲੀਨ ਹੋ ਕੇ ਸਦੀਵੀ ਤੌਰ 'ਤੇ ਅਸਥਿਤ ਹੋਣ ਦਾ ਚਾਉ ਹੁੰਦਾ ਹੈ। ਸ਼ਬਦ ਦੀ ਬਿਖਮ ਕਾਰ ਕਰਨ ਵਾਲੇ ਗੁਰਮੁਖ ਮਰਦੇ ਨਹੀਂ, ਸ਼ਬਦ ਵਿਚ ਹੀ ਸਮਾਅ ਜਾਂਦੇ ਹਨ। ਆਮ ਮਨੁੱਖਾਂ ਦੀ ਜੀਵਨ-ਕਾਰ ਸਰੀਰ ਦੇ ਨੌਂ ਦੁਆਰਿਆਂ ਤਕ ਹੀ ਸੀਮਤ ਰਹਿੰਦੀ ਹੈ, ਪਰ ਗੁਰਮੁਖਾਂ ਦੀ ਪਹੁੰਚ ਗੁਰੂ-ਮਿਹਰ ਦਾ ਸਦਕਾ ਸ਼ਬਦ-ਅਭਿਆਸ ਦੇ ਤੁਫ਼ੈਲ ਦਸਵੇਂ ਦੁਆਰ ਤਕ ਹੋਇ ਆਂਵਦੀ ਹੈ, ਜਿਥੇ ਦਿਨ ਰਾਤ ਨਿਰੰਤਰ ਸ਼ਬਦ ਦਾ ਅਨਹਦ ਨਾਦ ਹੁੰਦਾ ਰਹਿੰਦਾ ਹੈ। ਉਹ ਜੀਵਨ-ਪ੍ਰਯੰਤ ਸ਼ਬਦ-ਨਾਦ ਦਾ ਅਨੰਦ ਮਾਣਦੇ ਰਹਿੰਦੇ ਹਨ। ਜਦੋਂ ਸਰੀਰ ਛੱਡਣ ਦਾ ਸਮਾਂ ਆ ਪੁੱਜਦਾ ਹੈ ਤਾਂ ਉਹ ਆਪਣੇ ਪ੍ਰਾਣ ਦਸਵੇਂ ਦੁਆਰ ਵਿਚ ਜਾ ਟਿਕਾਂਦੇ ਹਨ, ਜਿਥੇ ਸ਼ਬਦ-ਨਾਦ ਵੱਜ ਰਿਹਾ ਹੁੰਦਾ ਹੈ। ਉਹਨਾਂ ਦੀ ਮੌਤ ਨਹੀਂ ਹੁੰਦੀ, ਸ਼ਬਦ ਵਿਚ ਸਮਾਈ ਹੁੰਦੀ ਹੈ, ਜੋ ਸਦੀਵੀ ਹੋਈ ਰਹਿੰਦੀ ਹੈ :

**ਨਾਨਕ ਮੁਏ ਨ ਆਖੀਅਹਿ,**
**ਜਿ ਗੁਰ ਕੈ ਸਬਦਿ ਸਮਾਹਿ ॥੨॥ (੨)** *(ਵਾਰ ਸੋਰਠਿ, ਮ: ੩, ਪੰਨਾ 643)*

# ਸ੍ਰੀ ਗੁਰੂ ਅਮਰਦਾਸ ਜੀ ਦਾ ਸ਼ਬਦੀ-ਚਿੱਤਰ

ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਖ਼ਸੀਅਤ ਏਨੀ ਮਹਾਨ ਹੈ ਕਿ ਆਪ ਜੀ ਦੇ ਸਰਬ ਗੁਣ ਵਰਣਨ ਕੀਤੇ ਜਾਣੇ ਅਸੰਭਵ ਹਨ।

ਪੰਜਾਬ ਦੇ ਭੱਟ, ਜੋ ਜਾਤਿ ਦੇ ਸਾਰਸੁਤ ਬ੍ਰਾਹਮਣ ਸਨ, ਤੇ ਬੜੇ ਵਿਦਵਾਨ ਤੇ ਅਧਿਆਤਮਕ ਖੋਜੀ ਸਨ, ਫਿਰਦੇ ਢੂੰਡਦੇ ਗੁਰੂ-ਦਰਬਾਰ ਹਾਜ਼ਰ ਹੋਏ। ਗੁਰੂ-ਦਰੋਂ ਗੁਰ-ਦੀਖਿਅਤ ਹੋ ਕੇ ਸ਼ਬਦ ਦੀ ਘਾਲ-ਕਮਾਈ ਕੀਤੀ ਤੇ ਗੁਰੂ-ਮੇਹਰ ਸਦਕਾ ਪ੍ਰਵਾਨ ਚੜ੍ਹੇ। ਉਹਨਾਂ ਦੀ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੀ।

ਭੱਟਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪੰਜਾਂ ਹੀ ਸਤਿਗੁਰਾਂ ਦੀ ਕੀਰਤੀ ਕੀਤੀ। ਉਹਨਾਂ ਵੱਲੋਂ ਸ੍ਰੀ ਗੁਰੂ ਅਮਰਦਾਸ ਜੀ ਦੀ ਕੀਤੀ ਗਈ ਉਸਤਤੀ ਦੇ ਆਧਾਰ 'ਤੇ ਸਤਿਗੁਰੂ ਅਮਰਦਾਸ ਜੀ ਦਾ ਸ਼ਬਦੀ-ਚਿੱਤਰ ਪਾਠਕਾਂ ਦੀ ਸੇਵਾ ਵਿਚ ਪੇਸ਼ ਹੈ। ਇਸ ਸ਼ਬਦੀ-ਚਿੱਤਰ ਨੂੰ ਵਾਚਣ ਮਗਰੋਂ ਸੁਹਿਰਦ ਪਾਠਕ 'ਸਵਈਏ ਮਹਲੇ ਤੀਜੇ ਕੇ' ਸਿਰਲੇਖ ਹੇਠਾਂ ਦਰਜ ਸਵੱਈਆਂ ਦੇ ਪਾਠ ਦਾ ਤੇ ਅਸਲੀ ਸ਼ਬਦੀ-ਚਿੱਤਰ ਦਾ ਪੂਰਾ ਪੂਰਾ ਆਨੰਦ ਪ੍ਰਾਪਤ ਕਰ ਸਕਣਗੇ।

ਸ੍ਰੀ ਗੁਰੂ ਅਮਰਦਾਸ ਜੀ ਮਾਨੋ ਇਕ ਮੌਲਸਰੀ ਦਾ ਸ੍ਰੇਸ਼ਟ ਰੁੱਖ ਹਨ, ਜਿਸ ਦੀਆਂ ਸ਼ਾਖ਼ਾਂ ਖਿੱਲਰ ਕੇ ਜਗਤ ਵਿਚ ਰਸ-ਭਿੰਨੀ ਸੁਗੰਧੀ ਖਿਲਾਰ ਰਹੀਆਂ ਹਨ।

ਆਪ ਜੀ ਮਾਨੋ ਸੂਰਜ ਹਨ। ਆਪ ਜੀ ਦੀਆਂ ਕੀਰਤੀ ਰੂਪ ਕਿਰਨਾਂ ਸੰਸਾਰ ਵਿਚ ਪਸਰ ਕੇ ਜੀਵਾਂ ਨੂੰ ਚਾਨਣਾ ਬਖ਼ਸ਼ ਰਹੀਆਂ ਹਨ। ਇਸ ਉਪਕਾਰ ਵਜੋਂ ਪੂਰਬ, ਪੱਛਮ, ਉੱਤਰ ਤੇ ਦੱਖਣ, ਚਹੁੰਆਂ ਦਿਸ਼ਾਂ ਵਿਚ ਲੋਕੀਂ ਗੁਰੂ ਅਮਰਦਾਸ ਦੀ ਜੈ ਜੈਕਾਰ ਕਰ ਰਹੇ ਹਨ। (੧)

ਸ੍ਰੀ ਗੁਰੂ ਅਮਰਦਾਸ ਜੀ ਸੱਚ ਨੂੰ ਹਿਰਦੇ ਵਿਚ ਧਾਰਨ ਕਰਨ ਵਾਲੇ ਸੂਰਮੇ ਹਨ। ਮਿੱਠੇ ਤੇ ਸ਼ਾਂਤ ਸੁਭਾਉ ਕਰਕੇ ਬਲਵਾਨ ਹਨ। ਆਪ ਦੀਆਂ ਸੰਗਤਾਂ

ਬੇਅੰਤ ਹਨ। ਆਪ ਜੀ ਗੰਭੀਰ ਮਤਿ ਦੇ ਸੁਆਮੀ ਹਨ ਤੇ ਨਿਰਵੈਰ ਹਰੀ ਵਿਚ ਹਰਦਮ ਲਿਵਲੀਨ ਰਹਿਣ ਵਾਲੇ ਨਿਰਵੈਰ ਸਤਿਗੁਰੂ ਜੀ ਹਨ।

ਆਪ ਜੀ ਦਾ ਧੀਰਜ-ਰੂਪ ਝੰਡਾ, ਧੁਰ ਦਰਗਾਹੀ ਹੁਕਮ ਅਧੀਨ ਬੈਕੁੰਠ ਦੇ ਪੁਲ 'ਤੇ ਬਣਿਆ ਹੋਇਆ ਹੈ। (੭)

ਸ੍ਰੀ ਗੁਰੂ ਅਮਰਦਾਸ ਜੀ ਦੇ ਸੱਜੇ ਹੱਥ ਲੱਛਮੀ ਹੁਕਮ ਦੀ ਪਾਲਨਾ ਕਰਨ ਲਈ ਖੜੀ ਹੈ, ਸਿੱਧੀ ਆਪ ਜੀ ਦੇ ਦਰਸ਼ਨ ਪਰਸਨ ਲਈ ਸਦਾ ਸਨਮੁਖ ਖੜੀ ਹੈ। ਖੱਬੇ ਹੱਥ ਰਿਧੀ ਵਸਦੀ ਹੈ, ਜੋ ਤਿੰਨਾਂ ਹੀ ਲੋਕਾਂ ਦੇ ਮਨਾਂ ਨੂੰ ਮੋਹਣ ਵਾਲੀ ਹੈ।

ਆਪ ਦੇ ਹਿਰਦੇ ਵਿਚ ਅਕੱਥ ਹਰੀ ਦਾ ਨਿਵਾਸ ਹੈ ਤੇ ਹਰੀ ਦੇ ਪਿਆਰ ਵਿਚ ਰੱਤੇ ਹੋਏ ਆਪ ਮੁਖਾਰ-ਬਿੰਦ ਤੋਂ ਪ੍ਰਭੂ-ਭਗਤੀ ਉਚਾਰ ਰਹੇ ਹਨ। ਆਪ ਜੀ ਦੇ ਮਸਤਕ 'ਤੇ ਸੱਚੇ ਪ੍ਰਭੂ ਦੀ ਸੱਚੀ ਬਖ਼ਸ਼ਸ਼ ਦਾ ਨੀਸਾਣ ਸ਼ੋਭ ਰਿਹਾ ਹੈ। ਆਪ ਜੀ ਦੇ ਦੀਦਾਰ ਕੀਤਿਆਂ ਸਰਬ ਮਨੋ-ਕਾਮਨਾਵਾਂ ਸੁਤੇ ਹੀ ਪੂਰੀਆਂ ਹੋ ਜਾਂਦੀਆਂ ਹਨ। (੮)

ਪੈਰ ਉਹ ਸਕਾਰਥੇ ਹਨ ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਰਾਹ 'ਤੇ ਤੁਰਦੇ ਹਨ। ਹੱਥ ਉਹ ਸਫਲੇ ਹਨ ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ 'ਤੇ ਲੱਗਦੇ ਹਨ। ਜੀਭ ਉਹ ਸਕਾਰਥੀ ਹੈ ਜੋ ਗੁਰੂ ਅਮਰਦਾਸ ਜੀ ਦੀ ਸਿਫ਼ਤਿ-ਸਾਲਾਹ ਕਰਦੀ ਹੈ। ਨੇਤਰ ਉਹ ਸਫਲੇ ਹਨ ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਪਰਸਦੇ ਹਨ। ਕੰਨ ਉਹੀ ਸਫਲੇ ਹਨ ਜਿਨ੍ਹਾਂ ਦੁਆਰਾ ਸ੍ਰੀ ਗੁਰੂ ਅਮਰਦਾਸ ਜੀ ਦਾ ਜਸ ਸੁਣਿਆ ਜਾਵੇ।

ਉਹ ਹਿਰਦਾ ਮੁਬਾਰਕ ਹੈ ਜਿਸ ਹਿਰਦੇ ਵਿਚ ਜਗਤ ਦਾ ਪਿਆਰਾ ਪਿਤਾ ਸ੍ਰੀ ਗੁਰੂ ਅਮਰਦਾਸ ਜੀ ਵਸਦਾ ਹੈ। ਸਿਰ ਉਹੀ ਸਫਲ ਹੈ ਜੋ ਸਿਰ ਸਦਾ ਸ੍ਰੀ ਗੁਰੂ ਅਮਰਦਾਸ ਜੀ ਅੱਗੇ ਨਮਸਕਾਰ ਕਰਦਾ ਹੈ। ਜਾਲਪ ਭੱਟ ਪੂਰੇ ਤਾਣ ਨਾਲ ਇਹ ਸੱਚਾਈ ਵਰਣਨ ਕਰਦਾ ਹੈ। (੧॥੧੦)

ਜਿਨ੍ਹਾਂ ਮਨੁੱਖਾਂ 'ਤੇ ਸ੍ਰੀ ਗੁਰੂ ਅਮਰਦਾਸ ਜੀ ਪ੍ਰਸੰਨ ਹੋ ਜਾਣ, ਉਹ ਮਨੁੱਖ ਧੰਨ-ਧੰਨ ਹੋ ਜਾਂਦੇ ਹਨ, ਉਹਨਾਂ ਨੂੰ ਫਿਰ ਦੁਖ-ਭੁਖ ਨਹੀਂ ਵਾਪਰਦੀ, ਉਹ ਕੰਗਾਲ ਨਹੀਂ ਕਹੇ ਜਾਂਦੇ, ਉਹਨਾਂ ਨੂੰ ਫਿਰ ਕੋਈ ਚਿੰਤਾ ਨਹੀਂ ਵਿਆਪਦੀ, ਉਹ ਵਿਸ਼ਾਲ ਤੇ ਅਥਾਹ ਹਿਰਦੇ ਵਾਲੇ ਹੋ ਜਾਂਦੇ ਹਨ। ਉਹ ਮਨੁੱਖ ਕਿਸੇ ਦੇ ਮੁਥਾਜ ਨਹੀਂ ਹੁੰਦੇ, ਸਗੋਂ ਦਾਤੇ ਬਣ ਜਾਂਦੇ ਹਨ, ਉਹ ਗਲੀਚਿਆਂ 'ਤੇ ਬੈਠ ਕੇ ਰਾਜ ਕਰਦੇ ਹਨ ਤੇ ਸ਼ਕਤੀ ਤੇ ਸਮਰੱਥਾ ਦੇ ਸੁਆਮੀ ਹੋ ਜਾਂਦੇ ਹਨ। ਉਹ ਮਨੁੱਖ ਸੰਸਾਰ

ਵਿਚ ਸਦਾ ਸੁਖੀ ਰਹਿੰਦੇ ਹਨ ਤੇ ਵੈਰੀਆਂ ਵਿਚ ਨਿਰਭੈ ਹੋ ਕੇ ਵਿਚਰਦੇ ਹਨ।

ਅਜਿਹਾ ਪ੍ਰਤਾਪ ਹੈ ਸ੍ਰੀ ਗੁਰੂ ਅਮਰਦਾਸ ਜੀ ਦੀ ਪ੍ਰਸੰਨਤਾ ਦਾ।(੨॥੧੧)

ਹੇ ਸਤਿਗੁਰੂ ਅਮਰਦਾਸ ਜੀ! ਤੁਸਾਂ ਇਕ ਅਕਾਲ ਪੁਰਖ ਨੂੰ ਪੜ੍ਹਿਆ ਹੈ, ਇਕ ਨੂੰ ਹੀ ਪਛਾਣਿਆ ਹੈ ਅਤੇ ਮਨ ਵਿਚ ਉਸ ਇਕ ਨੂੰ ਹੀ ਟਿਕਾਇਆ ਹੈ। ਆਪ ਜੀ ਦੇ ਨੈਣਾਂ ਵਿਚ, ਬਚਨਾਂ ਵਿਚ ਤੇ ਆਪ ਜੀ ਦੀ ਰਸਨਾ ਉੱਤੇ ਇਕ ਅਕਾਲ ਪੁਰਖ ਹੀ ਅਕਾਲ ਪੁਰਖ ਹੈ। ਦੂਜੇ-ਪਨ ਨੂੰ ਆਪ ਜੀ ਨੇ ਹਿਰਦੇ ਵਿਚ ਥਾਂ ਨਹੀਂ ਦਿੱਤੀ।

ਹੇ ਸਤਿਗੁਰੂ ਅਮਰਦਾਸ ਜੀ! ਆਪ ਜੀ ਸੁੱਤੇ ਹੋਏ ਤੇ ਜਾਗਦੇ ਹੋਏ, ਇਕ ਅਕਾਲ ਪੁਰਖ ਵਿਚ ਹੀ ਲੀਨ ਰਹਿੰਦੇ ਹੋ। ਤੁਸੀਂ ਉਸ ਅਦੁੱਤੀ ਪੁਰਖ ਨੂੰ ਹੀ ਮੰਨਦੇ ਤੇ ਵਖਿਆਨਦੇ ਹੋ ਤੇ ਸਦਾ ਉਸ ਦੀ ਹੀ ਯਾਚਨਾ ਕਰਦੇ ਹੋ ਜੋ ਇਕ ਤੋਂ ਵਿਸਤ੍ਰਿਤ ਹੋ ਕੇ ਲੱਖਾਂ ਵਿਚ ਹਲੂਲ ਹੋਇਆ ਪਿਆ ਤੇ ਲੱਖਾਂ (ਜੀਵਾਂ) ਦੀ ਸਮਝ ਤੋਂ ਵੀ ਪਰੇ ਹੈ।(੩॥੧੨)

ਸ੍ਰੀ ਗੁਰੂ ਅਮਰਦਾਸ ਜੀ ਅਕਾਲ ਪੁਰਖ ਦੇ ਪਿਆਰੇ ਭਗਤ ਹਨ, ਜਿਸ ਦੇ ਦੀਦਾਰ ਪਰਸਿਆਂ ਮਨੁੱਖ ਜੀਵਨ-ਮੁਕਤ ਅਵਸਥਾ ਨੂੰ ਪ੍ਰਾਪਤ ਹੋ ਜਾਂਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਦੀਦਾਰ ਪਰਸਣ ਯੋਗ ਹਨ, ਜਿਨ੍ਹਾਂ ਲਈ ਸਿਧ ਸਾਧਕ ਤਰਸਦੇ ਹਨ।

ਆਪ ਜੀ ਦੇ ਦਰਸ਼ਨ ਪਰਸਿਆਂ ਪ੍ਰਿਥਵੀ ਦੇ ਪਾਪ ਮਿਟ ਜਾਂਦੇ ਹਨ, ਸੁਰਤੀ ਪ੍ਰਭੂ ਵਿਚ ਜੁੜ ਜਾਂਦੀ ਹੈ ਤੇ ਮਨ ਦੀ ਭਟਕਣਾ ਮੁੱਕ ਜਾਂਦੀ ਹੈ। ਅਟੱਲ-ਪ੍ਰਭੂ ਮਿਲ ਪੈਂਦਾ ਹੈ ਤੇ ਜਨਮ ਮਰਨ ਦੇ ਗੇੜ ਮੁੱਕ ਜਾਂਦੇ ਹਨ। ਇਕ ਪ੍ਰਭੂ ਦੀ ਪਛਾਣ ਹੋ ਆਉਂਦੀ ਹੈ ਤੇ ਦੂਜਾ ਭਾਉ ਮਿਟ ਜਾਂਦਾ ਹੈ। ਏਨੇ ਪਦਾਰਥ ਸ੍ਰੀ ਗੁਰੂ ਅਮਰਦਾਸ ਜੀ ਦੇ ਦੀਦਾਰ ਪਰਸਿਆਂ ਪ੍ਰਾਪਤ ਹੁੰਦੇ ਹਨ।(੫॥੧੪॥)

—ਜਾਲਪ ਜੀ

ਸ੍ਰੀ ਗੁਰੂ ਅਮਰਦਾਸ ਉਸ ਨਾਰਾਇਣ ਪ੍ਰਭੂ ਦਾ ਸਰੂਪ ਹੈ ਜਿਹੜਾ ਆਪਣੀ ਸਤਾ ਦੁਆਰਾ ਜਗਤ ਵਿਚ ਪਰਵਿਰਤ ਹੈ। ਨਿਰੰਕਾਰ ਨੇ ਅਕਾਰ ਰੂਪ ਹੋ ਕੇ ਜਗਤ ਵਿਚ (ਗੁਰੂ ਅਮਰਦਾਸ ਰੂਪੀ) ਜੋਤਿ ਪ੍ਰਗਟਾਈ ਹੈ ਤੇ ਇਸ ਜੋਤਿ ਦੀਵੇ ਰਾਹੀਂ ਸ਼ਬਦ ਨੂੰ ਉਜਾਗਰ ਕੀਤਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੁਲ ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਨਿਰਮਲ ਅਵਤਾਰ ਹੋਇਆ ਹੈ।(੨॥੧੬)

ਭੱਲਿਆਂ ਦੀ ਕੁਲ ਦੇ ਸ਼੍ਰੋਮਣੀ, ਸ੍ਰੀ ਤੇਜ ਭਾਨ ਜੀ ਦੇ ਨੌਨਿਹਾਲ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਥਾਪਣਾ ਦੁਆਰਾ ਆਸੁਰੀ ਸੰਪਦਾ ਉੱਤੇ ਵਿਜੈ ਪ੍ਰਾਪਤ ਕੀਤੀ ਹੈ। ਇਸ ਧਰਮ-ਜੁੱਧ ਲਈ ਆਪ ਜੀ ਨੇ ਸਮਾਧੀ ਰੂਪ ਸੰਜੋਅ ਪਹਿਨੀ, ਗਿਆਨ-ਘੋੜੇ 'ਤੇ ਆਸਣ ਜਮਾਇਆ, ਧਰਮ-ਧਨੁਖ ਹੱਥਾਂ ਵਿਚ ਫੜ ਕੇ ਭਗਤਾਂ ਵਾਲੇ ਸੀਲ ਸੁਭਾ ਰੂਪ ਤੀਰਾਂ ਦੀ ਵਰਤੋਂ ਕੀਤੀ। ਨਿਰਭੈ ਪ੍ਰਭੂ ਦਾ ਭਉ ਧਾਰਨ ਕੀਤਿਆਂ ਸ੍ਰੀ ਗੁਰੂ ਅਮਰਦਾਸ ਜੀ ਨਿਰਭਉ ਹੋ ਗਏ ਹਨ। ਆਪ ਜੀ ਨੇ ਅਟੱਲ ਹਰੀ ਨੂੰ ਮਨ ਵਿਚ ਦ੍ਰਿੜ ਕਰ ਕੇ ਟਿਕਾ ਲਿਆ ਹੈ। ਗੁਰ-ਸ਼ਬਦ ਦੁਆਰਾ ਸੁਰਤੀ ਵਿਚ ਨੇਜ਼ਾ ਗੱਡਿਆ ਹੈ। ਆਪ ਜੀ ਨੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਪੰਜਾਂ ਵੈਰੀਆਂ ਦਾ ਪੂਰਨ ਤੌਰ 'ਤੇ ਨਾਸ ਕਰ ਦਿੱਤਾ ਹੈ। (੧॥੨੧) —ਸਲ੍ਹ ਜੀ

ਬੱਦਲ ਦੀਆਂ ਬੂੰਦਾਂ, ਧਰਤੀ ਦੀ ਬਨਸਪਤੀ, ਬਸੰਤ ਰੁੱਤ ਦੇ ਫੁੱਲ, ਸੂਰਜ ਦੀਆਂ ਕਿਰਨਾਂ, ਸਮੁੰਦਰ ਦੀ ਡੂੰਘਾਈ, ਗੰਗਾ ਦੀਆਂ ਲਹਿਰਾਂ, ਇਹਨਾਂ ਸਾਰਿਆਂ ਦੀ ਗਿਣਤੀ ਨਹੀਂ ਹੋ ਸਕਦੀ, ਅੰਤ ਨਹੀਂ ਪੈ ਸਕਦਾ। ਗਿਆਨ ਧਿਆਨ ਦੀ ਬਰਕਤ ਨਾਲ ਉਪਰੋਕਤ ਪਦਾਰਥਾਂ ਦੀ ਗਿਣਤੀ ਭਾਵੇਂ ਸੰਭਵ ਹੋ ਸਕੇ, ਪਰ ਹੇ ਸ੍ਰੀ ਅਮਰਦਾਸ ਜੀ! ਆਪ ਜੀ ਦੇ ਗੁਣ ਵਰਣਨ ਕੀਤੇ ਜਾਣ ਤੋਂ ਬਾਹਰ ਹਨ। ਆਪ ਜੀ ਦੀ ਸ਼ੋਭਾ ਦੀ ਹੋਰ ਮਿਸਾਲ ਨਹੀਂ। (੧॥੨੨) —ਭਲ੍ਹ ਜੀ

# ਗੁਰਮਤਿ ਪਰਚਾਰ

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਮਤਿ ਦਾ ਪ੍ਰਚਾਰ ਕਰਨ ਲਈ ਸਿੱਖ ਸੰਗਤਾਂ ਨੂੰ ਸੰਗਠਿਤ ਕਰਨ ਵੱਲ ਵਿਸ਼ੇਸ਼ ਧਿਆਨ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਾਰ ਉਦਾਸੀਆਂ ਵਿਚ ਵੱਖ-ਵੱਖ ਥਾਵਾਂ 'ਤੇ ਧਰਮਸਾਲਾਂ ਕਾਇਮ ਕੀਤੀਆਂ ਸਨ ਤੇ ਉਨ੍ਹਾਂ ਦੇ ਪ੍ਰਬੰਧ ਲਈ ਸਥਾਨਿਕ ਸੰਗਤ ਵਿੱਚੋਂ ਇਕ ਇਕ ਮੁਖੀਆ (ਧਰਮਸਾਲੀਆ) ਥਾਪਿਆ ਸੀ।

ਸਿੱਖ ਧਰਮ ਦੇ ਸਿਧਾਂਤ ਬੜੇ ਉਸਾਰੂ ਤੇ ਸੁਧਾਰਕ ਹੋਣ ਕਾਰਨ ਜਿਥੇ ਇਹ ਲੋਕ-ਪ੍ਰਿਯ ਹੋ ਗਿਆ ਸੀ, ਉਥੇ ਜਾਤ-ਅਭਿਮਾਨੀ ਤੇ ਕਰਮ-ਕਾਂਡੀ ਬੰਦਿਆਂ ਵੱਲੋਂ ਇਸ ਦੀ ਵਿਰੋਧਤਾ ਵੀ ਸ਼ੁਰੂ ਹੋ ਗਈ ਸੀ। ਸੋ ਲੋੜ ਸੀ ਕਿ ਧਰਮ ਪਰਚਾਰ ਦਾ ਕੰਮ ਨਿਯਮ-ਬੱਧ ਕਰ ਕੇ ਪੱਕੇ ਪੈਰੀਂ ਖੜਾ ਕੀਤਾ ਜਾਏ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਮੰਤਵ ਦੀ ਪੂਰਤੀ ਲਈ 22 ਮੰਜੀਆਂ ਥਾਪੀਆਂ ਤੇ ਇਸ ਲਈ ਗੁਰਮਤਿ ਵਿਚ ਪਰਪੱਕ 22 ਪਰਚਾਰਕ ਨਿਯੁਕਤ ਕੀਤੇ, ਜਿਨ੍ਹਾਂ ਦਾ ਵੇਰਵਾ *ਮਹਾਨ ਕੋਸ਼* ਵਿਚ ਇਸ ਪ੍ਰਕਾਰ ਦਿੱਤਾ ਹੋਇਆ ਹੈ:

## ਅੱਲਾ ਯਾਰ

ਘੋੜਿਆਂ ਦਾ ਵਪਾਰ ਕਰਦਾ ਸੀ। ਬਿਆਸ ਦੇ ਕਿਨਾਰੇ ਇਕ ਦਿਨ ਇਸ ਦਾ ਭਾਈ ਪਾਰੋ ਪਰਮ-ਹੰਸ ਡੱਲਾ ਨਿਵਾਸੀ ਨਾਲ ਮੇਲ ਹੋਇਆ, ਜਿਸ ਤੋਂ ਗੁਰੂ ਅਮਰਦਾਸ ਜੀ ਦੇ ਦਰਸ਼ਨ ਦੀ ਸਿੱਕ ਹੋਈ। ਭਾਈ ਸਾਹਿਬ ਦੇ ਨਾਲ ਗੁਰੂ-ਦਰਬਾਰ ਪਹੁੰਚ ਕੇ ਗੁਰਸਿੱਖੀ ਧਾਰਨ ਕੀਤੀ ਅਤੇ ਗੁਰਮੁਖ ਸਿੱਖਾਂ ਵਿਚ ਗਿਣਿਆ ਗਿਆ।

## ਸੱਚਨ ਸੱਚ

ਮੰਦਰ ਨਾਮੇ ਪਿੰਡ (ਜ਼ਿਲਾ ਲਾਹੌਰ, ਤਹਿਸੀਲ ਸ਼ਕਰਪੁਰ) ਦਾ ਵਸਨੀਕ

ਇਕ ਬ੍ਰਾਹਮਣ, ਜੋ ਗੁਰੂ ਅਮਰਦਾਸ ਜੀ ਦਾ ਸਿੱਖ ਹੋਇਆ। ਇਹ ਹਰ ਵੇਲੇ 'ਸੱਚਨ ਸੱਚ' ਸ਼ਬਦ ਕਹਿਆ ਕਰਦਾ ਸੀ। ਇਸੇ ਕਾਰਨ ਇਸ ਦਾ ਇਹੋ ਨਾਮ ਪ੍ਰਸਿੱਧ ਹੋ ਗਿਆ। ਹਰੀਪੁਰ ਦੇ ਰਾਜੇ ਨਾਲ ਆਈਆਂ ਰਾਣੀਆਂ ਵਿੱਚੋਂ ਇਕ ਪਾਗਲ ਹੋ ਗਈ, ਜਿਸ ਨੂੰ ਉਹ ਗੋਇੰਦਵਾਲ ਹੀ ਛੱਡ ਗਿਆ ਸੀ। ਸਤਿਗੁਰਾਂ ਨੇ ਉਸ ਨੂੰ ਅਰੋਗ ਕਰ ਕੇ ਉਸ ਦਾ ਅਨੰਦ ਸੱਚਨ ਸੱਚ ਨਾਲ ਕਰਵਾ ਦਿੱਤਾ। ਇਹ ਜੋੜਾ ਜੀਵਨ-ਭਰ ਗੁਰਮਤਿ ਦਾ ਪ੍ਰਚਾਰ ਕਰਦਾ ਰਿਹਾ।

## ਸਾਧਾਰਣ

ਇਹ ਗੋਇੰਦਵਾਲ ਦਾ ਵਸਨੀਕ ਇਕ ਲੁਹਾਰ ਸੀ, ਜੋ ਸ੍ਰੀ ਗੁਰੂ ਅਮਰਦਾਸ ਦੀ ਸ਼ਰਨ ਆ ਕੇ ਸਿੱਖ ਬਣਿਆ ਤੇ ਗੁਰਮੁਖਿ ਪਦਵੀ ਦਾ ਅਧਿਕਾਰੀ ਹੋਇਆ। ਇਸ ਨੇ ਬਾਉਲੀ ਸਾਹਿਬ ਦੇ ਜਲ ਅੰਦਰ ਗੁਪਤ ਰਹਿਣ ਵਾਲੀ ਕਾਠ ਦੀ ਪਉੜੀ ਬਣਾਈ ਸੀ।

## ਸਾਵਣ ਮਲ

ਬਾਬਾ ਸਾਵਣ ਮਲ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ। ਗੋਇੰਦਵਾਲ ਵਿਚ ਗੁਰੂ-ਦਰਬਾਰ ਅਤੇ ਸੰਗਤਾਂ ਲਈ ਨਿਵਾਸ ਬਣਾਉਣ ਲਈ ਜਦ ਕਾਠ ਦੀ ਜ਼ਰੂਰਤ ਹੋਈ ਤਾਂ ਇਨ੍ਹਾਂ ਨੂੰ ਹਰੀਪੁਰ ਵੱਲ ਪਹਾੜੀ ਲੱਕੜੀ ਲਿਆਉਣ ਲਈ ਭੇਜਿਆ ਗਿਆ। ਆਪ ਦੇ ਧਰਮ ਪਰਚਾਰ ਦਾ ਸਦਕਾ ਹਰੀਪੁਰ ਦਾ ਰਾਜਾ ਪਰਿਵਾਰ ਸਮੇਤ ਗੋਇੰਦਵਾਲ ਸਤਿਗੁਰਾਂ ਦੀ ਸ਼ਰਨ ਆਇਆ ਅਤੇ ਸਿੱਖ ਬਣਿਆ।

## ਸੁੱਖਣ

ਧਮਿਆਲ ਪਿੰਡ ਦਾ (ਜੋ ਰਾਵਲਪਿੰਡੀ ਤੋਂ ਤਿੰਨ ਮੀਲ ਹੈ) ਵਸਨੀਕ ਖੱਤਰੀ, ਜੋ ਦੁਰਗਾ ਭਗਤ ਸੀ, ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਰਨ ਵਿਚ ਆ ਕੇ ਗੁਰਮੁਖਿ ਸਿੱਖਾਂ ਵਿਚ ਗਿਣਿਆ ਗਿਆ। ਭਾਈ ਸੁੱਖਣ ਜੀ ਨੇ ਪੋਠੋਹਾਰ ਵਿਚ ਗੁਰਸਿੱਖੀ ਦਾ ਵੱਡਾ ਪਰਚਾਰ ਕੀਤਾ।

## ਹੰਦਾਲ

ਜੰਡਿਆਲਾ ਨਿਵਾਸੀ ਹੰਦਾਲ ਜੱਟ ਸੰਮਤ 1630 ਵਿਚ ਸੁਖੀ ਦੇ ਗਰਭ ਤੋਂ ਗਾਜੀ ਦੇ ਘਰ ਜਨਮਿਆ। ਇਸ ਦੀ ਸ਼ਾਦੀ ਹਮਜ਼ੇ ਚਾਹਲ ਦੀ ਪੁੱਤਰੀ ਉਦਮੀ ਨਾਲ ਹੋਈ, ਜਿਸ ਤੋਂ ਬਿਧੀ ਚੰਦ ਪੁੱਤਰ ਪੈਦਾ ਹੋਇਆ। ਭਾਈ ਹੰਦਾਲ ਸ੍ਰੀ ਗੁਰੂ ਅਮਰਦਾਸ ਜੀ ਦਾ ਅਨਿੰਨ ਸਿੱਖ ਹੋਇਆ, ਜਿਸ ਦੀ ਘਾਲ-ਕਮਾਈ 'ਤੇ ਪ੍ਰਸੰਨ ਹੋ ਕੇ ਗੁਰੂ ਜੀ ਨੇ ਪਰਚਾਰਕ ਥਾਪ ਕੇ ਮੰਜੀ ਬਖ਼ਸ਼ੀ। ਇਹ ਪ੍ਰੇਮੀ ਗੁਰੂ ਸਾਹਿਬ ਜੀ ਦੇ ਲੰਗਰ ਦੀ ਸੇਵਾ ਬੜੇ ਪ੍ਰੇਮ ਨਾਲ ਕਰਦਾ ਰਿਹਾ। ਇਸ ਦੇ ਪਿੰਡ ਦਾ ਨਾਮ ਗੁਰੂ ਕਾ ਜੰਡਿਆਲਾ ਪ੍ਰਸਿੱਧ ਹੋਇਆ।

## ਕੇਦਾਰੀ

ਵਟਾਲੇ ਦਾ ਵਸਨੀਕ ਲੂੰਬਾ ਖੱਤਰੀ, ਜੋ ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਹੋ ਕੇ ਵੱਡਾ ਕਰਣੀ ਵਾਲਾ ਪ੍ਰਸਿੱਧ ਹੋਇਆ।

## ਖੇਡਾ

ਖੇਮਕਰਨ (ਜ਼ਿਲਾ ਲਾਹੌਰ) ਦਾ ਵਸਨੀਕ ਇਕ ਦੁਰਗਾ ਭਗਤ ਬ੍ਰਾਹਮਣ, ਜੋ ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਹੋ ਕੇ ਕਰਤਾਰ ਦਾ ਅਨਿੰਨ ਸੇਵਕ ਹੋਇਆ।

## ਪਾਰੋ

ਜਾਤਿ ਦਾ ਜੁਲਕਾ ਖੱਤਰੀ ਭਾਈ ਪਾਰੋ ਜੀ ਡੱਲੇ ਦਾ ਨਿਵਾਸੀ ਸੀ। ਇਹ ਗੁਰੂ ਅੰਗਦ ਦੇਵ ਜੀ ਦਾ ਸਿੱਖ ਬਣਿਆ ਸੀ। ਗੁਰੂ-ਦਰਬਾਰ ਵਿਚ ਸੇਵਾ ਕਰ ਕੇ ਇਸ ਨੇ ਪਰਮ-ਹੰਸ ਦੀ ਪਦਵੀ ਹਾਸਲ ਕੀਤੀ। ਸਤਿਗੁਰੂ ਜੀ ਨੇ ਇਸ ਨੂੰ ਪਰਚਾਰਕ ਥਾਪ ਕੇ ਮੰਜੀ ਬਖ਼ਸ਼ੀ।

## ਫੇਰਾ

ਮੀਰਪੁਰ (ਇਲਾਕਾ ਜੰਮੂ) ਦਾ ਵਸਨੀਕ ਕਟਾਰਾ ਜਾਤਿ ਦਾ ਖੱਤਰੀ, ਜੋ ਜੋਗੀਆਂ ਦਾ ਚੇਲਾ ਸੀ, ਸ੍ਰੀ ਗੁਰੂ ਅਮਰਦਾਸ ਜੀ ਦਾ ਗੁਰਸਿੱਖ ਹੋ ਕੇ ਆਤਮ

ਗਿਆਨੀ ਹੋਇਆ। ਇਸ ਨੇ ਪਹਾੜੀ ਇਲਾਕੇ ਵਿਚ ਸਿੱਖੀ ਦਾ ਬਹੁਤ ਪਰਚਾਰ ਕੀਤਾ।

## ਰੰਗੂ ਸ਼ਾਹ

ਗੜ੍ਹਸ਼ੰਕਰ ਦਾ ਵਸਨੀਕ ਰੰਗੂ ਸ਼ਾਹ ਖੱਤਰੀ ਗੁਰੂ ਅਮਰਦਾਸ ਜੀ ਦਾ ਸਿੱਖ ਹੋਇਆ। ਗੁਰੂ ਸਾਹਿਬ ਜੀ ਨੇ ਇਸ ਨੂੰ ਧਰਮ ਪਰਚਾਰ ਲਈ ਸਿਰਮੌਰ ਦੇ ਇਲਾਕੇ ਭੇਜਿਆ ਅਤੇ ਮੰਜੀ ਬਖ਼ਸ਼ੀ। ਇਸ ਦਾ ਪ੍ਰਸਿੱਧ ਅਸਥਾਨ 'ਦਾਊਂ' (ਜ਼ਿਲਾ ਅੰਬਾਲਾ) ਵਿਚ ਹੈ।

## ਦਰਬਾਰੀ (੫)

ਪਿੰਡ ਮਜੀਠਾ (ਜ਼ਿਲਾ ਅੰਮ੍ਰਿਤਸਰ) ਦਾ ਵਸਨੀਕ ਲੂੰਬਾ ਖੱਤਰੀ ਭਾਈ ਦਰਬਾਰੀ, ਜੋ ਗੁਰੂ ਅਮਰਦਾਸ ਜੀ ਦਾ ਸਿੱਖ ਹੋ ਕੇ ਗੁਰਮੁਖ ਪਦਵੀ ਦਾ ਅਧਿਕਾਰੀ ਹੋਇਆ।

## ਬੂਆ (੨)

ਹਰਿਗੋਬਿੰਦਪੁਰ ਦਾ ਵਸਨੀਕ ਤੇਹਣ ਖੱਤਰੀ ਭਾਈ ਬੂਆ, ਜੋ ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਹੋ ਕੇ ਪਰਮ-ਹੰਸ ਪਦਵੀ ਨੂੰ ਪ੍ਰਾਪਤ ਹੋਇਆ।

## ਬੇਣੀ (੨)

ਪਿੰਡ ਚੂਹਨੀਆਂ (ਜ਼ਿਲਾ ਲਾਹੌਰ) ਦਾ ਵਸਨੀਕ ਇਕ ਪੰਡਿਤ ਦਿਗਵਿਜਯ ਕਰਦਾ ਫਿਰਦਾ ਸੀ, ਇਹ ਜਦ ਗੋਇੰਦਵਾਲ ਆਇਆ ਤਦ ਗੁਰੂ ਅਮਰਦਾਸ ਜੀ ਦਾ ਦਰਸ਼ਨ ਕਰ ਕੇ ਵਿਦਿਆ-ਅਭਿਮਾਨ ਛੱਡ ਕੇ ਗੁਰਸਿੱਖ ਹੋਇਆ। ਮਲਾਰ ਰਾਗ ਵਿਚ "ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ"[1] ਸ਼ਬਦ ਏਸੇ ਪ੍ਰਥਾਇ ਗੁਰੂ ਸਾਹਿਬ ਨੇ ਉਚਾਰਿਆ। ਇਹ ਵੱਡਾ ਕਰਣੀ ਵਾਲਾ ਪਰਚਾਰਕ ਹੋਇਆ। ਇਸ ਦਾ ਨਾਉਂ ਬੇਣੀ ਮਾਧੋ ਭੀ ਲਿਖਿਆ ਮਿਲਦਾ ਹੈ।

---

1. ਮਲਾਰ ਮ: ੩, ਪੰਨਾ 1261.

ਇਸ ਦੀ ਵੰਸ਼ ਵਿਚ ਹਰਿਦਿਆਲ ਉੱਤਮ ਕਵੀ ਹੋਇਆ ਹੈ, ਜਿਸ ਨੇ *ਸਾਰੁਕਤਾਵਲੀ* ਅਤੇ *ਵੈਰਾਗ ਸ਼ਤਕ* ਦਾ ਮਨੋਹਰ ਉਲਥਾ ਕੀਤਾ ਹੈ।

## ਮਹੇਸ਼ਾ

ਸੁਲਤਾਨਪੁਰ ਨਿਵਾਸੀ ਇਕ ਧੀਰ ਜਾਤਿ ਦਾ ਖੱਤਰੀ, ਜੋ ਗੁਰੂ ਅਮਰਦਾਸ ਜੀ ਦਾ ਅਨਿੰਨ ਸਿੱਖ ਹੋ ਕੇ ਆਤਮ ਗਿਆਨੀ ਹੋਇਆ। ਗੁਰੂ ਸਾਹਿਬ ਨੇ ਇਸ ਨੂੰ ਪਰਚਾਰਕ ਦੀ ਮੰਜੀ ਬਖ਼ਸ਼ੀ।

## ਮਾਈ ਦਾਸ ਜੀ

ਨਰੋਲੀ ਪਿੰਡ (ਮਾਝੇ) ਦਾ ਵਸਨੀਕ ਇਕ ਸੁਯੰਪਾਕੀ ਵੈਸ਼ਨਵ, ਜੋ ਸਤਿਗੁਰ ਅਮਰਦਾਸ ਜੀ ਦੀ ਸ਼ਰਨ ਆਇਆ ਅਤੇ ਗੁਰਸਿੱਖ ਮਾਣਕ ਚੰਦ ਦੀ ਸੰਗਤਿ ਨਾਲ ਆਤਮ-ਗਿਆਨ ਨੂੰ ਪ੍ਰਾਪਤ ਹੋਇਆ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਨੂੰ ਪਰਚਾਰਕ ਦੀ ਮੰਜੀ ਬਖ਼ਸ਼ੀ। ਆਪ ਜੀ ਨੇ ਮਾਝੇ ਦੇ ਇਲਾਕੇ ਵਿਚ ਗੁਰਸਿੱਖੀ ਦਾ ਵੱਡਾ ਪਰਚਾਰ ਕੀਤਾ।

## ਮਾਣਕ ਚੰਦ

ਵੈਰੋਵਾਲ ਦਾ ਇਕ ਵਸਨੀਕ ਪਥਰੀਆ ਖੱਤਰੀ, ਜਿਸ ਨੇ ਗੋਇੰਦਵਾਲ ਦੀ ਬਾਉਲੀ ਦਾ ਕੜ ਤੋੜਿਆ ਅਰ ਡੁੱਬ ਕੇ ਮਰ ਗਿਆ। ਸ੍ਰੀ ਗੁਰੂ ਅਮਰਦਾਸ ਜੀ ਨੇ ਉਸ ਨੂੰ ਜੀਵਨ ਬਖ਼ਸ਼ਿਆ ਅਰ ਨਾਉਂ ਜੀਵੜਾ ਰੱਖਿਆ। ਇਹ ਵੱਡਾ ਕਰਣੀ ਵਾਲਾ ਗੁਰਮੁਖ ਹੋਇਆ। ਇਸ ਦੀ ਔਲਾਦ ਹੁਣ ਗੋਇੰਦਵਾਲ ਵਿਚ 'ਜੀਵੜੇ' ਪ੍ਰਸਿੱਧ ਹੈ। ਇਸਦੀ ਸੰਗਤ ਕਰ ਕੇ ਮਾਈ ਦਾਸ ਬੈਰਾਗੀ ਗੁਰਸਿੱਖੀ ਦਾ ਅਧਿਕਾਰੀ ਹੋਇਆ।

## ਮੁਰਾਰੀ (ਮਥੋ ਮੁਰਾਰੀ)

ਜ਼ਿਲਾ ਲਾਹੌਰ ਖਾਈ ਪਿੰਡ ਦਾ ਇਕ ਵਸਨੀਕ ਪ੍ਰੇਮਾ ਖੱਤਰੀ, ਜੋ ਕੋੜ੍ਹੀ ਹੋ ਗਿਆ ਸੀ, ਸ੍ਰੀ ਗੁਰੂ ਅਮਰਦਾਸ ਜੀ ਦੀ ਮੇਹਰ ਦੁਆਰਾ ਅਰੋਗ ਹੋ ਗਿਆ। ਸਤਿਗੁਰੂ ਜੀ ਨੇ ਇਸ ਦਾ ਨਾਮ ਮੁਰਾਰੀ ਰੱਖਿਆ। ਸ਼ੀਹੇਂ ਉਪਲ ਖੱਤਰੀ ਨੇ

ਆਪਣੀ ਪੁੱਤਰੀ ਮਥੋ ਭਾਈ ਮੁਰਾਰੀ ਨੂੰ ਵਿਆਹ ਦਿੱਤੀ। ਇਸ ਉੱਤਮ ਜੋੜੀ ਨੇ ਗੁਰਮਤਿ ਦਾ ਭਾਰੀ ਪਰਚਾਰ ਕੀਤਾ। ਦੋਹਾਂ ਦਾ ਸੰਮਿਲਤ ਨਾਮ ਇਤਿਹਾਸ ਵਿਚ ਪ੍ਰਸਿੱਧ ਹੋਇਆ। ਸਤਿਗੁਰਾਂ ਨੇ ਮਥੋ ਮੁਰਾਰੀ ਨੂੰ ਮੰਜੀ ਬਖ਼ਸ਼ੀ।

## ਰਾਜਾ ਰਾਮ

ਇਕ ਸਾਰਸੁਤ ਬ੍ਰਾਹਮਣ, ਜੋ ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਹੋ ਕੇ, ਜਾਤੀ ਅਭਿਮਾਨ ਤੋਂ ਛੁਟਕਾਰਾ ਪਾ, ਆਤਮ ਗਿਆਨੀ ਹੋਇਆ, ਇਸ ਨੂੰ ਗੁਰੂ ਸਾਹਿਬ ਨੇ ਪਰਚਾਰਕ ਦੀ ਮੰਜੀ ਬਖ਼ਸ਼ੀ। ਆਪ ਜੀ ਦੀ ਔਲਾਦ ਹੁਣ ਪਿੰਡ ਸੰਧਮਾ ਜ਼ਿਲਾ ਜਲੰਧਰ ਵਿਚ ਵੱਸਦੀ ਹੈ।

## ਰੰਗ ਸ਼ਾਹ

ਪਿੰਡ ਮੱਲੂ ਪੋਤੇ (ਜ਼ਿਲਾ ਜਲੰਧਰ) ਦਾ ਇਕ ਵਸਨੀਕ ਅਰੋੜਾ, ਜੋ ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਹੋ ਕੇ ਉੱਤਮ ਧਰਮ ਪਰਚਾਰਕ ਹੋਇਆ, ਗੁਰੂ ਸਾਹਿਬ ਜੀ ਨੇ ਇਸ ਨੂੰ ਮੰਜੀ ਬਖ਼ਸ਼ੀ। ਇਸ ਨੇ ਦੁਆਬੇ ਵਿਚ ਗੁਰਸਿੱਖੀ ਦੇ ਫੈਲਾਉਣ ਦਾ ਪੂਰਾ ਜਤਨ ਕੀਤਾ। ਇਸ ਦੀ ਔਲਾਦ ਹੁਣ ਬੰਗੇ ਵਿਚ ਵੱਸਦੀ ਹੈ।

## ਰੰਗ ਦਾਸ

ਪਿੰਡ ਘੜੂੰਆਂ (ਜ਼ਿਲਾ ਅੰਬਾਲਾ) ਦਾ ਵਸਨੀਕ ਭੰਡਾਰੀ ਖੱਤਰੀ, ਜੋ ਵੈਰਾਗੀਆਂ ਦਾ ਚੇਲਾ ਸੀ। ਇਹ ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਹੋ ਕੇ ਆਤਮ ਗਿਆਨੀ ਹੋਇਆ। ਗੁਰੂ ਸਾਹਿਬ ਜੀ ਨੇ ਇਸ ਨੂੰ ਪਰਚਾਰਕ ਦੀ ਮੰਜੀ ਬਖ਼ਸ਼ੀ। ਭਾਈ ਰੰਗ ਦਾਸ ਦੀ ਵੰਸ਼ ਘੜੂੰਏਂ ਵਿਚ ਆਬਾਦ ਹੈ।

## ਲਾਲੋ (੨)

ਡੱਲਾ ਨਿਵਾਸੀ ਸਭਰਵਾਲ ਖੱਤਰੀ, ਜੋ ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਹੋ ਕੇ ਆਤਮ-ਗਿਆਨੀ ਹੋਇਆ। ਇਸ ਨੂੰ ਗੁਰੂ ਪਾਤਸ਼ਾਹ ਜੀ ਨੇ ਪਰਚਾਰਕ ਦੀ ਮੰਜੀ ਬਖ਼ਸ਼ੀ। ਇਹ ਉੱਤਮ ਵੈਦ ਸੀ, ਖ਼ਾਸ ਕਰਕੇ ਤੇਈਆ ਤਾਪ ਦੂਰ ਕਰਨ ਵਿਚ ਕਮਾਲ ਰੱਖਦਾ ਸੀ।

# ਗੁਰੂ ਅਮਰਦਾਸ ਜੀ ਦੀ ਬਾਣੀ

ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 31 ਰਾਗਾਂ ਵਿੱਚੋਂ 18 ਰਾਗਾਂ ਵਿਚ ਬਾਣੀ ਰਚੀ, ਜਿਸ ਦਾ ਵੇਰਵਾ ਇਸ ਤਰ੍ਹਾਂ ਹੈ:

| *ਰਾਗ* | *ਸ਼ਬਦ* | *ਅਸ਼ਟਪਦੀਆਂ* | *ਛੰਤ* | *ਫੁਟਕਲ ਬਾਣੀਆਂ* | *ਵਾਰਾਂ/ਸਲੋਕ* | *ਪਉੜੀਆਂ* |
|---|---|---|---|---|---|---|
| ਸਿਰੀਰਾਗੁ | 31 | 8 | — | — | 33 | — |
| ਮਾਝ | — | 32 | — | — | 3 | — |
| ਗਉੜੀ | 18 | 9 | 5 | — | 7 | — |
| ਆਸਾ | 13 | 15 | 2 | ਪਟੀ (18 ਪਉੜੀਆਂ) | — | — |
| ਗੂਜਰੀ | 7 | 1 | — | — | 43 | 22 |
| ਬਿਹਾਗੜਾ | — | — | — | — | 33 | — |
| ਵਡਹੰਸੁ | 9 | 2 | 6 | ਅਲਾਹੁਣੀਆਂ (4 ਸ਼ਬਦ) | 40 | — |
| ਸੋਰਠਿ | 12 | 3 | — | — | 48 | — |
| ਧਨਾਸਰੀ | 1+9 | — | — | — | — | — |
| ਸੂਹੀ | — | 4 | 7 | — | 15 | 20 |
| ਬਿਲਾਵਲੁ | 6 | 1 | — | ਵਾਰ ਸਤ (10-10 ਬੰਦਾਂ ਦੇ ਦੋ ਸ਼ਬਦ) | 24 | — |
| ਰਾਮਕਲੀ | 1 | 5 | — | ਅਨੰਦੁ (40 ਪਉੜੀਆਂ) | 24 | 21 |
| ਮਾਰੂ | 5 | 1 | — | ਸੋਲਹੇ (24 ਸ਼ਬਦ) | 23 | 22 |
| ਭੈਰਉ | 21 | 2 | — | — | — | — |
| ਬਸੰਤ | 2+19 | — | — | — | — | — |
| ਸਾਰੰਗ | — | 3 | — | — | 23 | — |
| ਮਲਾਰ | 13 | 3 | — | — | 27 | — |
| ਪ੍ਰਭਾਤੀ | 7 | 2 | — | — | — | — |
| ਵਾਰਾਂ ਤੇ ਵਧੀਕ | | — | — | — | 67 | — |
| ਜੋੜ | 174 | 91 | 20 | ਉਪਰ ਵੇਖੋ | 410 | 85 |

# ਗੁਰ-ਉਪਦੇਸ਼ਾਂ ਦਾ ਸਿਧਾਂਤਕ ਪੱਖ

## ਗੁਰੂ

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥ (੧)**

*(ਆਸਾ ਕੀ ਵਾਰ, ਮ: ੨, ਪੰਨਾ 463)*

ਮਾਦੀ ਦੁਨੀਆ ਦੇ ਅੰਨ੍ਹੇਰੇ ਵਿਚ ਸੂਰਜ ਚਾਨਣਾ ਕਰਦਾ ਹੈ। ਇਸ ਚਾਨਣ ਤੋਂ ਬਗ਼ੈਰ ਜੀਵਨ ਬੇ-ਸੁਆਦਾ ਤੇ ਦੁਖੀ ਹੋ ਜਾਂਦਾ ਹੈ। ਅਧਿਆਤਮਕ ਜੀਵਨ ਦੇ ਅੰਨ੍ਹੇਰੇ ਵਿਚ ਗੁਰੂ ਚਾਨਣ ਕਰਦਾ ਹੈ। ਅਧਿਆਤਮਕ ਜੀਵਨ ਦਾ ਅੰਨ੍ਹੇਰਾ ਵੱਖਰੀ ਕਿਸਮ (ਅਗਿਆਨਤਾ) ਦਾ ਹੈ। ਇਸ ਨੂੰ ਦੂਰ ਕਰਨ ਵਿਚ ਸੂਰਜ ਦੀ ਰੌਸ਼ਨੀ ਦਾ ਕੋਈ ਵੱਸ ਨਹੀਂ ਚੱਲਦਾ। ਇਕ ਨਹੀਂ, ਭਾਵੇਂ ਹਜ਼ਾਰਾਂ ਸੂਰਜ ਚੜ੍ਹ ਪੈਣ ਤਾਂ ਵੀ ਅਗਿਆਨਤਾ ਦਾ ਅੰਨ੍ਹੇਰਾ ਦੂਰ ਨਹੀਂ ਹੋ ਸਕਦਾ। ਇਹ ਦੂਰ ਹੁੰਦਾ ਹੈ ਕੇਵਲ ਗੁਰੂ ਦੁਆਰਾ। ਇਸ ਲਈ ਗੁਰਬਾਣੀ ਵਿਚ ਗੁਰੂ ਧਾਰਨ ਕਰਨ ਲਈ ਬਹੁਤ ਜ਼ੋਰ ਦਿੱਤਾ ਹੋਇਆ ਹੈ।

***ਪ੍ਰਸ਼ਨ :*** ਗੁਰੂ ਕੀ ਹੈ ?

***ਉੱਤਰ :*** **ਸਬਦੁ ਗੁਰ ਪੀਰਾ ਗਹਿਰ ਗੰਭੀਰਾ,**
**ਬਿਨੁ ਸਬਦੈ ਜਗੁ ਬਉਰਾਨੰ ॥੧॥** *(ਸੋਰਠਿ ਮ: ੧, ਪੰਨਾ 635)*

**ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥** *(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ 943)*

**ਸਤਿਗੁਰ ਬਚਨ ਬਚਨ ਹੈ ਸਤਿਗੁਰ,**
**ਪਾਧਰੁ ਮੁਕਤਿ ਜਨਾਵੈਗੋ ॥੫॥** *(ਕਾਨੜਾ ਮ: ੪, ਪੰਨਾ 1309)*

**ਸਬਦੁ ਗੁਰੂ ਗੁਰੁ ਜਾਣੀਐ,**
**ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ ॥੨੦॥੭॥** *(ਵਾਰਾਂ ਭਾਈ ਗੁਰਦਾਸ ਜੀ)*

**ਗੁਰ ਮੂਰਤਿ ਗੁਰ ਸਬਦੁ ਹੈ,**
**ਸਾਧਸੰਗਤਿ ਵਿਚਿ ਪਰਗਟੀ ਆਇਆ ॥੨੫॥੨੪॥**

*(ਵਾਰਾਂ ਭਾਈ ਗੁਰਦਾਸ ਜੀ)*

## ਵਿਚਾਰ

"ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸ਼ਬਦ' ਦੇ ਅਰਥ, ਕਰਤਾਰ, ਸਤਿਗੁਰਾਂ ਦੁਆਰਾ ਪ੍ਰਾਪਤ ਹੋਇਆ ਕਰਤਾਰ ਦਾ ਹੁਕਮ, ਧਰਮ, ਗੁਰ-ਮੰਤਰ ਅਤੇ ਗੁਰਬਾਣੀ ਹਨ।"

*(ਗੁਰਮਤਿ ਮਾਰਤੰਡ, ਭਾਈ ਕਾਨ੍ਹ ਸਿੰਘ ਜੀ ਨਾਭਾ)*

ਗੁਰਬਾਣੀ ਅਨੁਸਾਰ 'ਸ਼ਬਦ' ਗੁਰੂ ਹੈ। 'ਸ਼ਬਦ' ਪਰਮ-ਸਤਾ (ਵਾਹਿਗੁਰੂ) ਦੀ ਉਹ ਮੂਲ-ਸਤਾ ਹੈ, ਜਿਸ ਦੁਆਰਾ ਜਗਤ ਦੀ ਉਤਪਤੀ ਤੇ ਪਰਲੋ ਹੁੰਦੀ ਹੈ:

**ਉਤਪਤਿ ਪਰਲਉ ਸਬਦੇ ਹੋਵੈ ॥**
**ਸਬਦੇ ਹੀ ਫਿਰਿ ਓਪਤਿ ਹੋਵੈ ॥੧॥** *(ਮਾਝ ਮ: ੩, ਪੰਨਾ 117)*

'ਸ਼ਬਦ' ਉਹ ਜੋਤਿ-ਸੱਤਾ ਹੈ ਜੋ ਜੀਵ ਦੀ ਅਗਿਆਨਤਾ ਦੇ ਅੰਨ੍ਹੇਰੇ ਵਿਚ ਪ੍ਰਕਾਸ਼ ਕਰਦੀ ਹੈ। ਅਗਿਆਨਤਾ ਦੀ ਅੰਸ਼ ਮਨੁੱਖ ਦੀ ਸੁਰਤੀ ਵਿਚ ਹੁੰਦੀ ਹੈ ਤੇ ਸ਼ਬਦ-ਗਿਆਨ ਸੁਰਤੀ ਵਿਚ ਪ੍ਰਕਾਸ਼ ਕਰਦਾ ਹੈ। ਇਸ ਲਈ ਸ਼ਬਦ ਗੁਰੂ ਹੈ ਅਤੇ ਜੀਵ ਦੀ ਸੁਰਤੀ ਇਸ ਸ਼ਬਦ-ਧੁਨੀ ਦਾ ਚੇਲਾ ਹੈ। ਸ਼ਬਦ-ਦੀਪਕ ਦਾ ਪ੍ਰਕਾਸ਼ ਹੀ ਤ੍ਰੈਲੋਕੀ ਦੇ ਤਮ-ਅੰਨ੍ਹੇਰੇ ਵਿਚ ਚਾਨਣ ਕਰਦਾ ਹੈ। ਸ਼ਬਦ ਤੋਂ ਬਗ਼ੈਰ ਜਗਤ ਵਿਚ ਘੁੱਪ ਅੰਨ੍ਹੇਰਾ ਹੀ ਰਹਿੰਦਾ ਹੈ ਤੇ ਸ਼ਬਦ-ਸੋਝੀ ਤੋਂ ਵਿਰਵਾ ਜੀਵ ਜੀਵਨ ਭਰ ਭਟਕਦਾ ਹੀ ਰਹਿੰਦਾ ਹੈ।

ਵਾਸਤਵ ਵਿਚ 'ਸ਼ਬਦ' ਗਿਆਨ ਦਾ ਮੂਲ-ਸੋਮਾ ਹੈ ਤੇ ਇਹ ਹੀ ਗੁਰੂ ਹੈ:

**ਗਿਆਨ ਗੁਰੂ ਆਤਮ ਉਪਦੇਸਹੁ,**
**ਨਾਮ ਬਿਭੂਤ ਲਗਾਓ ॥੧॥ (੩॥੧)** *(ਰਾਮਕਲੀ ਪਾ: ੧੦)*

**ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ ॥**
**ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥੨॥ (੧੪॥੩੪)**

*(ਗਉੜੀ ਗੁਆਰੇਰੀ ਮ: ੩, ਪੰਨਾ 162)*

## ਸ਼ਬਦ ਦੀ ਕਰਾਮਾਤ

ਵਾਹਿਗੁਰੂ ਅਦ੍ਰਿਸ਼ਟ ਹੈ। ਉਸ ਦੀ ਹਸਤੀ ਤ੍ਰੈਗੁਣੀ ਸੰਸਾਰ ਦੀ ਮਾਇਆ ਤੋਂ ਅੱਡਰੀ ਤੇ ਦਿਬ-ਲਤੀਫ਼ੀ ਹੈ। ਮਾਦੀ ਪਦਾਰਥ ਸਾਡੀਆਂ ਅਸਥੂਲ ਅੱਖੀਆਂ ਨਾਲ ਦੇਖੇ ਜਾ ਸਕਦੇ ਹਨ, ਪਰ ਵਾਹਿਗੁਰੂ ਜੀ ਦੀ ਦਿਬ-ਹਸਤੀ ਲਈ ਦਿਬ-ਦ੍ਰਿਸ਼ਟੀ ਲੋੜੀਂਦੀ ਹੈ। ਦਿਬ-ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ ਗੁਰੂ ਦੇ ਸ਼ਬਦ ਦੁਆਰਾ ਤੇ ਸ਼ਬਦ-ਅਭਿਆਸ ਦੀ ਬਰਕਤ ਨਾਲ ਪ੍ਰਾਪਤ ਹੋਈ ਦਿਬ-ਦ੍ਰਿਸ਼ਟੀ ਦੁਆਰਾ ਅਦ੍ਰਿਸ਼ਟ ਵਾਹਿਗੁਰੂ ਨੂੰ ਪਛਾਣ ਲਈਦਾ ਹੈ:

**ਆਪੇ ਗੁਪਤੁ ਵਰਤੈ ਸਭ ਅੰਤਰਿ,**
**ਗੁਰ ਕੈ ਸਬਦਿ ਪਛਾਤਾ ਹੇ ॥੧॥** *(ਮਾਰੂ ਸੋਲਹੇ ਮ: ੩, ਪੰਨਾ 1052)*

## ਸਬਦੇ ਕਾਢਿ ਪੀਐ ਪਨਿਹਾਰੀ

ਗੁਰਬਾਣੀ ਤੋਂ ਇਹ ਗਿਆਨ ਹੁੰਦਾ ਹੈ ਕਿ ਅੰਮ੍ਰਿਤ ਦਾ ਭੰਡਾਰਾ ਹਰੇਕ ਮਨੁੱਖ ਦੇ ਅੰਦਰ ਹੀ ਵਿਧਾਤਾ ਵੱਲੋਂ ਰੱਖਿਆ ਹੋਇਆ ਹੈ। ਅਗਿਆਨਤਾ ਅਤੇ ਜੁਗਤਿ-ਹੀਣਤਾ ਕਾਰਨ ਮਨੁੱਖ ਇਸ ਦਾਤਿ ਤੋਂ ਵਿਰਵਾ ਰਹਿੰਦਾ ਹੈ।

ਜਿਵੇਂ ਨਲਕੇ (ਹੈਂਡ-ਪੰਪ) ਦਾ ਪਾਣੀ ਕਈ ਵਾਰੀ ਜਦੋਂ ਥੱਲੇ ਲਹਿ ਜਾਵੇ ਤਾਂ ਉੱਤੋਂ ਪਾਣੀ ਪਾ ਕੇ ਗੇੜਨ ਨਾਲ ਉਪਰ ਆ ਜਾਂਦਾ ਹੈ, ਏਸੇ ਤਰ੍ਹਾਂ ਅੰਮ੍ਰਿਤ-ਸੰਪੰਨ ਸ਼ਬਦ ਦੇ ਇਕ-ਮਨ ਇਕ-ਚਿਤ ਅਭਿਆਸ ਦੁਆਰਾ ਅੰਦਰਲਾ ਗੁਪਤ-ਅੰਮ੍ਰਿਤ ਪਰਗਟ ਹੋ ਜਾਂਦਾ ਹੈ ਤੇ ਅੰਮ੍ਰਿਤ ਭੁੰਚ ਕੇ ਮਨੁੱਖ ਪੂਰਨ ਤੌਰ 'ਤੇ ਤ੍ਰਿਪਤ ਤੇ ਜਨਮ ਮਰਨ ਤੋਂ ਮੁਕਤ ਹੋ ਜਾਂਦਾ ਹੈ:

**ਅੰਤਰਿ ਖੂਹਟਾ ਅੰਮ੍ਰਿਤਿ ਭਰਿਆ,**
**ਸਬਦੇ ਕਾਢਿ ਪੀਐ ਪਨਿਹਾਰੀ ॥੨॥ (੪॥੫)** *(ਵਡਹੰਸੁ ਮ: ੩, ਪੰਨਾ 570)*

## ਸਬਦਿ ਮਰਹੁ ਫਿਰਿ ਜੀਵਹੁ ਸਦ ਹੀ

ਸ਼ਬਦ ਕਲਾ-ਸੰਪੰਨ ਹੈ। ਸ਼ਬਦ ਦੀ ਪਾਰਸ-ਰਸਾਇਣੀ ਪਰਸ ਦੁਆਰਾ, ਸ਼ਬਦ ਦੀ ਜੋਤਿ-ਕ੍ਰਿਸ਼ਮਾਇਣੀ ਕਲਾ ਸੁਰਤੀ ਵਿਚ ਪਰਵੇਸ਼ ਕਰ ਜਾਂਦੀ ਹੈ, ਪਰ ਇਹ ਪਾਰਸ-ਕਲਾ ਤਦੋਂ ਵਰਤਦੀ ਹੈ ਜਦੋਂ ਸੁਰਤੀ ਸ਼ਬਦ ਵਿਚ ਪਹੁੰਚ ਜਾਵੇ।

ਸ਼ਬਦ ਦੀ ਬ੍ਰਹਮ-ਅਗਨ ਦੁਆਰਾ ਸੁਰਤੀ ਵਿੱਚੋਂ ਮਾਇਆ ਦਾ ਮੋਹ ਸੜ ਬਲ ਕੇ ਸੁਆਹ ਹੋ ਜਾਂਦਾ ਹੈ। ਸ਼ਬਦ ਦੀ ਚੋਟ ਸਹਾਰਨੀ ਬੜਾ ਕਠਿਨ ਕੰਮ ਹੈ। ਆਪਾ-ਭਾਵ ਵਾਲੀ ਦੁਰਮਤਿ-ਹੋਂਦ ਮਿਟਾਅ ਕੇ ਹੀ ਸੁਰਤੀ ਸ਼ਬਦ ਵਿਚ ਲੀਨ ਹੋ ਸਕਦੀ ਹੈ। ਸ਼ਬਦ-ਅੰਮ੍ਰਿਤ ਦੇ ਆਸ਼ਕ ਜਾਨ ਦੀ ਬਾਜ਼ੀ ਲਾ ਕੇ ਸ਼ਬਦ ਵਿਚ ਸਮੋ ਜਾਂਦੇ ਹਨ। ਸ਼ਬਦ-ਸੁਰਤ ਦਾ ਪਰਚਾ ਪੈਣ ਨਾਲ ਮਨੁੱਖ ਸਦ-ਜੀਵਨ ਵਾਲਾ ਹੋ ਜਾਂਦਾ ਹੈ ਤੇ ਇਥੇ ਪੁੱਜ ਕੇ ਮੌਤ ਦਾ ਡਰ ਮੁੱਕ ਜਾਂਦਾ ਹੈ:

**ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ॥**
**ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ॥੩॥ (੪॥੧੧)**

*(ਸੋਰਠਿ ਮ: ੩, ਪੰਨਾ 604)*

ਸ਼ਬਦ ਦੀ ਸੋਤ ਸੁਣ ਕੇ ਜਮ ਭੈ-ਭੀਤ ਹੋ ਜਾਂਦਾ ਹੈ, ਮਾਨੋ ਮੌਤ ਨੂੰ ਮੌਤ ਵਾਪਰ ਜਾਂਦੀ ਹੈ:

**ਅਫਰਿਓ ਜਮੁ ਮਾਰਿਆ ਨ ਜਾਈ॥**
**ਗੁਰ ਕੈ ਸਬਦੇ ਨੇੜਿ ਨ ਆਈ॥**
**ਸਬਦੁ ਸੁਣੇ ਤਾ ਦੂਰਹੁ ਭਾਗੈ,**
**ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ॥੭॥** *(ਮਾਰੂ ਮ: ੩, ਪੰਨਾ 1054)*

***ਪ੍ਰਸ਼ਨ:*** ਸਿੱਖ ਧਰਮ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਦਸ ਸਤਿਗੁਰੂ ਸਾਹਿਬਾਨ ਹੋਏ ਅਤੇ ਉਹਨਾਂ ਦੀ ਥਾਵੇਂ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਜੇ ਸ਼ਬਦ ਗੁਰੂ ਹੈ ਤਾਂ ਦਸ ਪਾਤਸ਼ਾਹੀਆਂ ਦਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੀ ਦਰਜਾ ਹੈ ?

***ਉੱਤਰ:*** **ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ॥**
**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥੫॥੧੧॥**

*(ਸੋਰਠਿ ਮ: ੧, ਪੰਨਾ 599)*

**ਆਦਿ ਅੰਤਿ ਏਕੈ ਅਵਤਾਰਾ॥**
**ਸੋਈ ਗੁਰੂ ਸਮਝਿਯਹੁ ਹਮਾਰਾ॥੯॥** *(ਬੇਨਤੀ ਚੌਪਈ ਪਾ: ੧੦)*

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥੧॥ (੨੧)**

*(ਸਲੋਕ ਮ: ੩, ਵਾਰ ਵਡਹੰਸ, ਪੰਨਾ 594)*

## ਵਿਚਾਰ

ਗੁਰੂ ਵਿਅਕਤੀ ਨਹੀਂ, ਸ਼ਕਤੀ ਹੈ। ਬੇਅੰਤ ਗੁਣਾਂ ਵਿੱਚੋਂ ਅਕਾਲ ਪੁਰਖ ਦਾ ਇਕ ਗੁਣ 'ਗੁਰੂ-ਗੁਣ' ਹੈ। ਉਹ ਪਰਮ-ਜੋਤੀ ਹੈ, ਜੋ ਤਮ-ਅੰਨ੍ਹੇਰੇ ਵਿਚ ਪ੍ਰਕਾਸ਼ ਕਰਦਾ ਹੈ। ਅਕਾਲ ਪੁਰਖ ਨਿਰਗੁਣ ਹੈ, ਜੋਤਿ-ਸਰੂਪ ਹੈ। ਉਸ ਦੀ ਹਸਤੀ ਦਾ ਕੋਈ ਆਕਾਰ ਨਹੀਂ। ਜੋਤਿ ਦਾ ਕੋਈ ਆਕਾਰ ਨਹੀਂ ਹੁੰਦਾ।

ਸ਼ਬਦ ਤੋਂ ਬਗ਼ੈਰ ਮਨੁੱਖ ਨੂੰ ਆਪਣੇ ਅੰਦਰ ਵਸਦਾ ਅਤੇ ਕਣ ਕਣ ਵਿਚ ਹਲੂਲ ਹੋਇਆ ਹੋਇਆ ਪਰਮਾਤਮਾ ਦਿੱਸਦਾ ਨਹੀਂ, ਆਪਣੇ ਅੰਦਰ ਵੱਜਦਾ ਅਨਹਦ-ਨਾਦ ਹੀ ਨਹੀਂ ਸੁਣੀਂਦਾ ਤੇ ਇਸ ਤਰ੍ਹਾਂ ਮਨੁੱਖ ਸ਼ਬਦ ਦੀ ਸੋਝੀ ਤੋਂ ਬਗ਼ੈਰ ਅੰਨ੍ਹਾ ਤੇ ਡੋਰਾ ਹੀ ਰਹਿੰਦਾ ਹੈ।

**ਬਿਨੁ ਸਬਦੈ ਸੁਣੀਐ ਨ ਦੇਖੀਐ,**
**ਜਗੁ ਬੋਲਾ ਅੰਨ੍ਹਾ ਭਰਮਾਇ ॥੮॥੧੩॥੩੫॥** *(ਆਸਾ ਮ: ੩, ਪੰਨਾ 429)*

**ਸਬਦੁ ਨ ਜਾਣਹਿ ਸੇ ਅੰਨੇ ਬੋਲੇ,**
**ਸੇ ਕਿਤੁ ਆਏ ਸੰਸਾਰਾ ॥੩॥੪॥** *(ਸੋਰਠਿ ਮ: ੩, ਪੰਨਾ 601)*

ਗੁਰੂ ਨਾਨਕ ਦੇਵ ਜੀ ਨੂੰ ਅਕਾਲ ਪੁਰਖ ਗੁਰੂ ਮਿਲਿਆ ਤੇ ਅਕਾਲ ਪੁਰਖ ਦੀ ਬਖ਼ਸ਼ਸ਼ ਦੁਆਰਾ ਉਨ੍ਹਾਂ ਦੇ ਹਿਰਦੇ ਵਿਚ ਸ਼ਬਦ-ਜੋਤਿ ਦਾ ਪ੍ਰਕਾਸ਼ ਹੋ ਗਿਆ। ਦੁਬਿਧਾ, ਦੂਈ ਤੇ ਹਉਮੈ ਦਾ ਪੂਰਨ ਅਭਾਵ ਹੋ ਗਿਆ। ਅੰਤਰ-ਆਤਮੇ ਜੋਤਿ ਵਿਚ ਜੋਤਿ ਹਲੂਲ ਹੋ ਗਈ ਤੇ "ਦ੍ਵੈ ਤੇ ਏਕ ਰੂਪ ਹ੍ਵੈ ਗਇਓ" ਵਾਲਾ ਵਰਤਾਰਾ ਵਰਤ ਗਿਆ। ਆਪ ਦੇ ਅੰਦਰ ਸ਼ਬਦ ਦਾ ਵਾਜਾ ਅੰਤਰ-ਆਤਮੇ ਵੱਜ ਉੱਠਿਆ। ਆਪ ਜੀ ਦੀ ਨਿਜ-ਵਰਣਿਤ ਆਤਮ-ਕਥਾ ਇਸ ਪ੍ਰਕਾਰ ਹੈ:

**ਹਉ ਢਾਢੀ ਵੇਕਾਰੁ ਕਾਰੈ ਲਾਇਆ ॥**
**ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥**
**ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥**
**ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥**
**ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥**
**ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥**
**ਢਾਢੀ ਕਰੇ ਪਸਾਉ ਸਬਦੁ ਵਜਾਇਆ ॥**
**ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥੨੭॥**

*(ਮਾਝ ਕੀ ਵਾਰ, ਮ: ੧, ਪੰਨਾ 150)*

ਗੁਰੂ ਨਾਨਕ ਦੇਵ ਜੀ ਨੂੰ ਅਕਾਲ ਪੁਰਖ ਵੱਲੋਂ ਗੁਰੂ-ਪਦ ਦੀ ਬਖ਼ਸ਼ਸ਼ ਹੋਈ। ਬਚਨ ਹੋਇਆ :

**'ਮੇਰਾ ਨਾਉ ਪਾਰਬ੍ਰਹਮੁ ਪਰਮੇਸਰੁ,**
**ਅਰੁ ਤੇਰਾ ਨਾਉਂ ਗੁਰੂ ਪਰਮੇਸਰੁ।'**

ਇਸ ਬਖ਼ਸ਼ਸ਼ ਦਾ ਸਦਕਾ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸੰਸਾਰ ਉੱਤੇ 'ਸ਼ਬਦ' ਦੇ ਪਰਸਾਰ ਦਾ ਅਤੇ ਜੀਵਾਂ ਦੇ ਉੱਧਾਰ ਦਾ ਬਾਨ੍ਹਣੂ ਬੱਝਾ। ਹਿਰਦੇ ਵਿਚ ਸ਼ਬਦ-ਜੋਤਿ ਦੇ ਪ੍ਰਕਾਸ਼ ਹੋਣ ਦੇ ਅਤੇ ਅਕਾਲ ਪੁਰਖ ਵਿਚ ਅੰਤਰ-ਆਤਮੇ ਅਭੇਦਤਾ ਦੇ ਤੁਫ਼ੈਲ ਹੀ ਗੁਰੂ ਨਾਨਕ ਦੇਵ ਜੀ ਗੁਰੂ ਥਾਪੇ ਗਏ। ਉਹਨਾਂ ਦੇ ਗੁਰੂ ਹੋਣ ਦਾ ਆਧਾਰ ਸ਼ਬਦ-ਜੋਤਿ ਸੀ ਤੇ ਵਾਸਤਵ ਵਿਚ ਜੋਤਿ ਹੀ ਗੁਰੂ ਸੀ।

ਅਧਿਆਤਮਕ ਸਿਧਾਂਤ ਅਨੁਸਾਰ ਗੁਰੂ 'ਸ਼ਬਦ' ਹੈ ਤੇ ਚੇਲਾ 'ਸੁਰਤਿ'। ਦੋਵੇਂ ਸੂਖਮ ਤਤ੍ਵ ਹਨ। ਇਹਨਾਂ ਦੋਵਾਂ ਤੱਤਾਂ ਵਿਚ ਚੇਤਨਤਾ ਦੀ ਸਾਂਝ ਹੈ। ਸ਼ਬਦ-ਜੋਤਿ ਨਾਲ ਛੂਹ ਕੇ ਸੁਰਤਿ ਜਗਮਗਾ ਉੱਠਦੀ ਹੈ। ਸ਼ਬਦ ਨੂੰ ਸੁਰਤਿ ਆਪਣੇ ਵਿਚ ਸਮੋ ਕੇ ਸ਼ਬਦ ਰੂਪ ਹੀ ਹੋ ਜਾਂਦੀ ਹੈ। ਇਹ ਹੈ ਗੁਰੂ ਅਤੇ ਚੇਲੇ ਦੀ ਅਭੇਦਤਾ ਦੀ ਸਦੀਵੀ ਗਾਥਾ ਦਾ ਤਤਸਾਰ। ਇਸ ਸੂਖਮ ਖੇਡ ਦੇ ਡੂੰਘੇ ਰਹੱਸ ਨੂੰ ਮਾਦੀ ਦ੍ਰਿਸ਼ਟੀ ਵਾਲੇ ਸੰਸਾਰੀ ਜੀਵ ਨਹੀਂ ਸਮਝ ਸਕਦੇ। ਉਹ ਸਰੀਰ ਨੂੰ ਹੀ ਗੁਰੂ ਮੰਨਦੇ ਹਨ ਅਤੇ ਸਰੀਰ ਨੂੰ ਹੀ ਚੇਲਾ, ਇਹ ਇਕ ਵੱਡੀ ਭੁੱਲ ਹੈ। ਇਹ ਭੁਲੇਖਾ ਖ਼ੁਦ-ਸਾਖ਼ਤਾ ਡਿੰਭੀ, ਪਾਖੰਡੀ ਤੇ ਗ਼ਰਜ਼-ਗ੍ਰਸਤ ਅੰਨ੍ਹੇ ਗੁਰੂਆਂ ਅਤੇ ਉਹਨਾਂ ਦੇ ਅੰਨ੍ਹੇ ਚੇਲਿਆਂ ਦਾ ਹੀ ਪਾਇਆ ਹੋਇਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਅਗਲੇਰੇ ਨੌਂ ਜਾਮੇ ਮਨੁੱਖੀ ਸਰੀਰ ਵਿਚ ਹੋਏ। ਕੁਦਰਤ ਦਾ ਅਟੱਲ ਨਿਯਮ ਹੈ ਕਿ ਸਰੀਰ ਸਾਰੇ ਬਿਨਸਨਹਾਰ ਹਨ। ਸੋ ਸਰੀਰ ਜਾਮੇ ਸਮੇਂ ਸਮੇਂ ਬਦਲਦੇ ਰਹੇ। 'ਸ਼ਬਦ-ਜੋਤਿ' ਜੋ ਗੁਰੂ-ਤਤ੍ਵ ਸੀ, ਸਦਾ ਇਕ-ਰਸ ਅਟੱਲ ਰਹੀ ਅਤੇ ਇਕ ਜਾਮੇ ਵਿੱਚੋਂ ਦੂਜੇ ਵਿਚ ਪ੍ਰਵੇਸ਼ ਹੁੰਦੀ ਰਹੀ। ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਉਂਦੇ-ਜੀਅ ਹੀ ਭਾਈ ਲਹਿਣੇ ਜੀ ਵਿਚ ਜੋਤਿ ਦਾ ਪ੍ਰਕਾਸ਼ ਕਰ ਦਿੱਤਾ ਅਤੇ ਗੁਰਤਾ ਦਾ ਟਿੱਕਾ ਉਹਨਾਂ ਨੂੰ ਬਖ਼ਸ਼ਿਆ ਤੇ ਇਸੇ ਤਰ੍ਹਾਂ ਜੋਤਿ ਤੋਂ ਜੋਤਿ ਜਗਦੀ ਰਹੀ ਤੇ ਗੁਰਤਾ ਦਾ ਸਿਲਸਿਲਾ ਅੱਗੇ ਤੋਂ ਅੱਗੇ ਚੱਲਦਾ ਰਿਹਾ। ਇਸ ਲੰਮੇ ਸਮੇਂ ਵਿਚ ਅਨੇਕਾਂ ਬ੍ਰਹਮ ਗਿਆਨੀ ਤੱਤ-ਵੇਤਾ ਗੁਰਮੁਖਾਂ ਦੇ ਹਿਰਦੇ ਵਿਚ ਵੀ ਗੁਰੂ ਮਿਹਰ ਦਾ ਸਦਕਾ ਪੂਰਨ ਜੋਤਿ

ਦਾ ਪ੍ਰਕਾਸ਼ ਹੁੰਦਾ ਰਿਹਾ, ਪਰ ਉਹ ਸਾਰੇ ਗੁਰਸਿੱਖ ਹੀ ਰਹੇ। ਗੁਰੂ ਕੇਵਲ ਸੋ ਹੀ ਬਣਦਾ ਰਿਹਾ, ਜਿਸ ਨੂੰ ਸਮਰੱਥ ਗੁਰੂ ਵੱਲੋਂ ਅਜ਼ਲੀ ਰਜ਼ਾ ਵਿਚ ਗੁਰੂ ਟਿਕਿਆ ਜਾਂਦਾ ਰਿਹਾ।

ਸਤਿਗੁਰਾਂ ਦੀ ਹੀਣ-ਹਯਾਤ ਵਿਚ ਹੀ ਆਪ-ਹੁਦਰੇ ਤੇ ਗ਼ਰਜ਼-ਗ੍ਰਸਤ ਬੰਦਿਆਂ ਵੱਲੋਂ ਗੁਰੂ ਬਣ ਬੈਠਨ ਦੀ ਹਮਾਕਤ ਕਈ ਵਾਰ ਕੀਤੀ ਗਈ। ਗੁਰਬਾਣੀ ਵਿਚ ਜਿਥੇ ਸੱਚੇ ਗੁਰੂ ਦੀ ਸ਼ਰਨ ਲੈਣ 'ਤੇ ਜ਼ੋਰ ਦਿੱਤਾ ਹੋਇਆ ਹੈ, ਉਥੇ ਨਾਲ ਹੀ ਡਿੰਭੀ ਤੇ ਅੰਨ੍ਹੇ ਗੁਰੂਆਂ ਦੇ ਜਾਲ ਤੋਂ ਸੁਚੇਤ ਰਹਿਣ ਲਈ ਵੀ ਸਾਵਧਾਨ ਕੀਤਾ ਹੋਇਆ ਹੈ:

**ਅੰਧੇ ਗੁਰੂ ਤੇ ਭਰਮੁ ਨ ਜਾਈ ॥੩॥ (੮॥੬)**

*(ਗਉੜੀ ਮ: ੩, ਅਸਟਪਦੀ, ਪੰਨਾ 232)*

ਅੰਨ੍ਹੇ ਗੁਰੂਆਂ ਅਤੇ ਉਹਨਾਂ ਦੇ ਅੰਨ੍ਹੇ ਚੇਲਿਆਂ ਦੀਆਂ ਕਰਤੂਤਾਂ ਦਾ ਵਰਤਾਰਾ ਦੱਸ ਕੇ ਗੁਰੂ ਪਾਤਸ਼ਾਹ ਨੇ ਇਹਨਾਂ ਤੋਂ ਸਿੱਖ-ਸੰਗਤਾਂ ਨੂੰ ਚੰਗੀ ਤਰ੍ਹਾਂ ਖ਼ਬਰਦਾਰ ਕੀਤਾ:

**ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥**
**ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ ॥**
**ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ ॥**
**ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ ॥**
**ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ ॥੨॥੧੦॥**

*(ਵਾਰ ਰਾਮਕਲੀ ਮ: ੩, ਪੰਨਾ 951)*

ਗੁਰਬਾਣੀ ਦੇ ਗਿਆਨ ਸਦਕਾ ਸਿੱਖ ਸੰਗਤਾਂ ਡਿੰਭੀ ਗੁਰੂਆਂ ਦੇ ਭਰਮ-ਜਾਲ ਤੋਂ ਸਦਾ ਸੁਚੇਤ ਰਹੀਆਂ। ਇਸ ਸਦੀਵੀ ਖ਼ਤਰੇ ਨੂੰ ਅਨੁਭਵ ਕਰ ਕੇ ਤ੍ਰਿਕਾਲ-ਦਰਸ਼ੀ ਸਤਿਗੁਰਾਂ ਨੇ ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਗੁਰਮਤਿ ਦਾ ਧ੍ਰੂਵਾ ਬੱਧਾ ਤੇ ਗੁਰਤਾ ਦਾ ਟਿੱਕਾ ਸ਼ਬਦ-ਪੁੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦਿੱਤਾ, ਜੋ ਜੁਗੋ ਜੁਗ ਅਟੱਲ ਸਤਿਗੁਰੂ ਜੀ ਹਨ। ਗੁਰੂ-ਜੋਤਿ ਭਾਵ 'ਸ਼ਬਦ' ਦੇ ਪਰਸਾਰ ਲਈ ਗੁਰੂ-ਸਰੀਰ ਕੇਵਲ ਇਕ ਮਾਧਿਅਮ (medium) ਸੀ। ਉਹ ਮਾਧਿਅਮ ਅੱਜ ਗੁਰਮਤਿ ਰਹਿਤ ਰਹਿਣੀ ਵਾਲੇ ਤਿਆਰ-ਬਰ-ਤਿਆਰ, ਜੋਤਿ-ਪ੍ਰਕਾਸ਼ੀ ਸਿੰਘਾਂ ਦਾ ਸਮੂਹ ਪੰਥ ਹੈ। ਸ਼ਬਦ ਨੂੰ ਗੁਰਤਾ ਬਖ਼ਸ਼ ਕੇ ਗੁਰਮਤਿ ਦਾ

ਇਹ ਸਿਧਾਂਤ ਦ੍ਰਿੜ੍ਹ ਕਰਾਇਆ ਕਿ ਗੁਰੂ ਵਿਅਕਤੀ ਨਹੀਂ, ਸ਼ਕਤੀ ਹੈ। ਗੁਰਬਾਣੀ ਇਸ ਸੰਬੰਧੀ ਕਿਸੇ ਭੁਲੇਖੇ ਦੀ ਗੁੰਜਾਇਸ਼ ਹੀ ਨਹੀਂ ਰਹਿਣ ਦਿੰਦੀ :

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥**

*(ਵਾਰ ਵਡਹੰਸ, ਮ: ੩, ਪੰਨਾ 594)*

***ਪ੍ਰਸ਼ਨ :*** ਸ਼ਬਦ ਦਾ ਕੀ ਸਰੂਪ ਹੈ ਤੇ ਸ਼ਬਦ ਕਿਥੋਂ ਮਿਲਦਾ ਹੈ ?
**ਸੁ ਸਬਦ ਕਾ ਕਹਾ ਵਾਸੁ ਕਥੀਅਲੇ,**
**ਜਿਤੁ ਤਰੀਐ ਭਵਜਲੁ ਸੰਸਾਰੋ ॥ ੫੮॥**

*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ 944)*

***ਉੱਤਰ :*** **ਸੁ ਸਬਦ ਕਉ ਨਿਰੰਤਰਿ ਵਾਸੁ,**
**ਅਲਖੰ ਜਹ ਦੇਖਾ ਤਹ ਸੋਈ ॥੫੯॥**

*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ 944)*

**ਸਬਦੁ ਦੀਪਕੁ ਵਰਤੈ ਤਿਹੁ ਲੋਇ ॥੨॥ (੪॥੨)**

*(ਧਨਾਸਰੀ ਮ: ੩, ਪੰਨਾ 664)*

**ਸਾਚੇ ਸਚਿਆਰ ਵਿਟਹੁ ਕੁਰਬਾਣੁ ॥**
**ਨਾ ਤਿਸੁ ਰੂਪ ਵਰਨੁ ਨਹੀ ਰੇਖਿਆ,**
**ਸਾਚੈ ਸਬਦਿ ਨੀਸਾਣੁ ॥ਰਹਾਉ॥ (੫॥੬)** *(ਸੋਰਠਿ ਮ: ੧, ਪੰਨਾ 597)*

## ਵਿਚਾਰ

ਸ਼ਬਦ ਇਕ ਵਿਆਪਕ ਸੱਤਾ ਹੈ, ਸ਼ਕਤੀ ਹੈ, ਜੋਤੀ ਹੈ, ਜਿਸ ਦਾ ਕੋਈ ਸਰੂਪ ਨਹੀਂ ਹੁੰਦਾ, ਪਰ ਦ੍ਰਿਸ਼ਟਮਾਨ ਸਾਰੇ ਸਰੂਪ ਸ਼ਬਦ ਦੁਆਰਾ ਹੀ ਹੋਂਦ ਵਿਚ ਆਏ ਹਨ :

**ਉਤਪਤਿ ਪਰਲਉ ਸਬਦੇ ਹੋਵੈ ॥ (੧੩॥੧੪)** *(ਮਾਝ ਮ: ੩, ਪੰਨਾ 117)*

ਇਹ ਸੱਤਾ ਸ਼ਬਦ ਦੇ ਪੁੰਜ ਅਕਾਲ ਪੁਰਖ ਵਿੱਚੋਂ ਨਿਕਲੀ ਹੈ। ਇਸ ਦਾ ਪ੍ਰਕਾਸ਼ ਅਕਾਲ ਪੁਰਖ ਦੀ ਮਿਹਰ ਸਦਕਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਵਿਚ ਹੋਇਆ ਤੇ ਸੰਸਾਰ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਗੁਰਬਾਣੀ ਦੇ ਰੂਪ ਵਿਚ ਪਰਗਟ ਹੋਇਆ :

**ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥** *(ਵਾਰ ਮਲਾਰ, ਪੰਨਾ 1279)*

## ਬਾਣੀ ਗੁਰੂ ਗੁਰੂ ਹੈ ਬਾਣੀ

ਗੁਰੂ ਅਤੇ ਬਾਣੀ ਆਪਸ ਵਿਚ ਓਤਿ-ਪੋਤਿ ਹਨ। ਗੁਰਬਾਣੀ ਅਗਿਆਨਤਾ ਦੇ ਅੰਨ੍ਹੇਰੇ ਵਿਚ ਚਾਨਣਾ ਕਰਦੀ ਹੈ ਅਤੇ ਜੀਵ ਦੀ ਹਰ ਪੱਖ ਵਿਚ ਅਗਵਾਈ ਕਰਦੀ ਹੈ। ਬਾਣੀ ਪਾਰਸ ਕਲਾ ਸੰਪੰਨ ਹੈ ਤੇ ਬਾਣੀ ਨੂੰ ਮਨ ਵਿਚ ਵਸਾਉਣ ਨਾਲ ਜੀਵ ਪਰਮ ਗਤੀ ਨੂੰ ਪ੍ਰਾਪਤ ਹੋ ਜਾਂਦਾ ਹੈ। ਉਸ ਦਾ ਜਨਮ ਮਰਨ ਦਾ ਗੇੜਾ ਕੱਟਿਆ ਜਾਂਦਾ ਹੈ:

**ਗੁਰਬਾਣੀ ਇਸੁ ਜਗ ਮਹਿ ਚਾਨਣੁ,**
**ਕਰਮਿ ਵਸੈ ਮਨਿ ਆਏ ॥੧॥ (੮॥੫॥੨੨)**

*(ਸਿਰੀਰਾਗੁ ਮ: ੩, ਅਸਟਪਦੀ, ਪੰਨਾ 67)*

**ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ ॥੫॥**

*(ਸਿਰੀਰਾਗੁ ਮ: ੩, ਪੰਨਾ 67)*

**ਜਿਨ ਬਾਣੀ ਸਿਉ ਚਿਤੁ ਲਾਇਆ,**
**ਸੇ ਜਨ ਨਿਰਮਲ ਪਰਵਾਣੁ ॥**
**ਨਾਨਕ ਨਾਮੁ ਤਿਨ੍ਾ ਕਦੇ ਨ ਵੀਸਰੈ,**
**ਸੇ ਦਰਿ ਸਚੇ ਜਾਣੁ ॥੯॥੧੩॥੩੫॥** *(ਆਸਾ ਮ: ੩, ਅਸਟਪਦੀ, ਪੰਨਾ 429)*

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥**
**ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ ॥**
**ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ ॥੨॥ (੧੦)**

*(ਸੋਰਠਿ ਮ: ੩, ਪੰਨਾ 646)*

**ਪੂਰੇ ਗੁਰ ਕੀ ਸਾਚੀ ਬਾਣੀ ॥**
**ਸੁਖ ਮਨ ਅੰਤਰਿ ਸਹਜਿ ਸਮਾਣੀ ॥੨॥ (੪॥੧)**

*(ਧਨਾਸਰੀ ਮ: ੩, ਪੰਨਾ 663)*

**ਗੁਰਬਾਣੀ ਤੇ ਹਰਿ ਮੰਨਿ ਵਸਾਏ ॥**
**ਨਾਨਕ ਸਾਚਿ ਰਤੇ ਪ੍ਰਭਿ ਆਪਿ ਮਿਲਾਏ ॥੪॥੩॥**

*(ਧਨਾਸਰੀ ਮ: ੩, ਪੰਨਾ 664)*

**ਗੁਰਬਾਣੀ ਸੁਣਿ ਮੈਲੁ ਗਵਾਏ ॥**
**ਸਹਜੇ ਹਰਿ ਨਾਮੁ ਮੰਨਿ ਵਸਾਏ ॥੧॥ (੪॥੫)**

*(ਧਨਾਸਰੀ ਮ: ੫, ਪੰਨਾ 665)*

**ਸਤਿਗੁਰ ਕੀ ਜਿਸ ਨੋ ਮਤਿ ਆਵੈ,**
**ਸੋ ਸਤਿਗੁਰ ਮਾਹਿ ਸਮਾਨਾ॥**
**ਇਹ ਬਾਣੀ ਜੋ ਜੀਅਹੁ ਜਾਣੈ,**
**ਤਿਸੁ ਅੰਤਰਿ ਰਵੈ ਹਰਿ ਨਾਮਾ॥੧॥ਰਹਾਉ॥** *(ਬਿਲਾਵਲੁ ਮ: ੩, ਪੰਨਾ 797)*

ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਬਦ-ਪੁੰਜ ਹਨ, ਬਾਣੀ ਦਾ ਬੋਹਿਥਾ ਹਨ ਤੇ ਪਰਤੱਖ-ਪ੍ਰਮਾਣ ਸਤਿਗੁਰੂ ਜੀ ਹਨ। ਸੋ 'ਸ਼ਬਦ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੀ ਪ੍ਰਾਪਤ ਹੁੰਦਾ ਹੈ।

ਸ਼ਬਦ ਦੇ ਪਰਸਾਰ ਲਈ ਦਸ ਜਾਮੇ ਹੋਏ। ਹੁਣ ਇਹ ਪਰਸਾਰ ਪੰਥ ਕਰ ਰਿਹਾ ਹੈ। ਪੰਥ ਗੁਰੂ ਕਾ ਸਰੀਰ ਹੈ। ਕਰਣੀ ਕਮਾਈ ਵਾਲੇ ਪੂਰਨ-ਜੋਤਿ-ਜਗੰਨੇ ਸਿੰਘਾਂ ਦੇ ਵਿਸ਼ਵ-ਵਿਆਪਕ ਸਮੂਹ ਦਾ ਨਾਮ ਪੰਥ ਹੈ। ਇਹ ਪ੍ਰਕਾਸ਼ ਗੁਰਮਤਿ ਮਰਯਾਦਾ ਅਨੁਸਾਰ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਕਰਣੀ ਕਮਾਈ ਵਾਲੇ ਪੂਰਨ-ਜੋਤਿ-ਜਗੰਨੇ ਸਿੰਘਾਂ ਦੁਆਰਾ ਗੁਰ-ਦੀਖਿਆ ਰਾਹੀਂ ਜਗਿਆਸੂ ਹਿਰਦਿਆਂ ਵਿਚ ਨਿਰੰਤਰ ਹੁੰਦਾ ਆ ਰਿਹਾ ਹੈ ਅਤੇ ਸਦੀਵ-ਕਾਲ ਹੁੰਦਾ ਰਹੇਗਾ।

***ਪ੍ਰਸ਼ਨ :*** ਗੁਰੂ ਦੀ ਕਿਹੜੀ ਸੇਵਾ ਸ੍ਰੇਸ਼ਟ ਹੈ ?

***ਉੱਤਰ :*** **ਭਾਈ ਰੇ ਦਾਸਨਿ ਦਾਸਾ ਹੋਇ॥**
**ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ॥੧॥ਰਹਾਉ॥**
*(ਸਿਰੀਰਾਗੁ ਮ: ੩, ਪੰਨਾ 66)*

**ਨਾਨਕ ਐਸੇ ਸਤਿਗੁਰ ਕੀ ਕਿਆ ਓਹੁ ਸੇਵਕੁ ਸੇਵਾ ਕਰੇ,**
**ਗੁਰ ਆਗੈ ਜੀਉ ਧਰੇਇ॥**
**ਸਤਿਗੁਰ ਕਾ ਭਾਣਾ ਚਿਤਿ ਕਰੇ,**
**ਸਤਿਗੁਰੁ ਆਪੇ ਕ੍ਰਿਪਾ ਕਰੇਇ॥੪॥੧॥੩॥** *(ਗੂਜਰੀ ਮ: ੩, ਪੰਨਾ 490)*

**ਸਤਿਗੁਰ ਕੀ ਸੇਵਾ ਗਾਖੜੀ,**
**ਸਿਰੁ ਦੀਜੈ ਆਪੁ ਗਵਾਇ॥**
**ਸਬਦਿ ਮਰਹਿ ਫਿਰਿ ਨਾ ਮਰਹਿ,**
**ਤਾ ਸੇਵਾ ਪਵੈ ਸਭ ਥਾਇ॥੧॥ (੧੮)**
*(ਸਲੋਕੁ ਮ: ੩, ਵਾਰ ਸੋਰਠਿ, ਪੰਨਾ 649)*

**ਸੋਈ ਸੇਵਕੁ ਜੋ ਸਤਿਗੁਰ ਸੇਵੇ ਚਾਲੈ ਸਤਿਗੁਰ ਭਾਏ॥੩॥**
*(ਸੂਹੀ ਮ: ੩, ਅਸਟਪਦੀ, ਪੰਨਾ 753)*

**ਗੁਰ ਕੀ ਸੇਵਾ ਮੀਠੀ ਲਾਗੀ ॥**
**ਅਨਦਿਨੁ ਸੂਖ ਸਹਜ ਸਮਾਧੀ ॥**
**ਹਰਿ ਹਰਿ ਕਰਤਿਆ ਮਨੁ ਨਿਰਮਲੁ ਹੋਆ,**
**ਗੁਰ ਕੀ ਸੇਵ ਪਿਆਰੀ ਹੇ ॥੧੧॥** *(ਮਾਰੂ ਸੋਲਹੇ ਮ: ੩, ਪੰਨਾ 1050)*

## ਵਿਚਾਰ

(ੳ) ਸਤਿਗੁਰੂ ਦਾ ਉਪਦੇਸ਼ ਕਮਾਉਣਾ, ਭਾਵ ਨਾਮ ਜਪਣਾ, ਸਤਿਗੁਰੂ ਦੀ ਰਜ਼ਾ ਵਿਚ ਵਿਚਰਨਾ, ਸਤਿਗੁਰੂ ਦੀ ਦ੍ਰਿੜ੍ਹਾਈ ਰਹਿਤ ਵਿਚ ਰਹਿਣਾ ਹੀ ਸਤਿਗੁਰੂ ਦੀ ਪ੍ਰਮੁੱਖ ਤੇ ਆਦਰਸ਼ਕ ਸੇਵਾ ਹੈ। ਇਹ ਸੇਵਾ ਮਹਾਨ ਤਪ ਹੈ:

**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥**
**ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥੪॥ (੮॥੨॥੨੪)**
*(ਆਸਾ ਮ: ੩, ਪੰਨਾ 423)*

(ਅ) ਸਤਿਗੁਰੂ ਦਾ ਸਦੀਵੀ ਨਿਵਾਸ ਸਤਸੰਗੀ ਗੁਰਸਿੱਖਾਂ ਦੇ ਹਿਰਦਿਆਂ ਵਿਚ ਹੁੰਦਾ ਹੈ। ਭੈ-ਭਾਵਨੀ ਵਿਚ ਸਾਧ ਸੰਗਤ ਦੀ ਸੇਵਾ ਕਰਨੀ, ਲੰਗਰ ਵਿਚ ਪਾਣੀ ਢੋਣਾ, ਜੂਠੇ ਭਾਂਡੇ ਮਾਂਜਣੇ, ਜੋੜਿਆਂ ਦੀ ਸੰਭਾਲ ਕਰਨੀ ਆਦਿ ਵੀ ਇਕ ਤਰ੍ਹਾਂ ਨਾਲ ਸਤਿਗੁਰੂ ਦੀ ਹੀ ਸੇਵਾ ਹੈ।

(ੲ) ਪ੍ਰਸਿੱਧ ਮਨੌਤ ਹੈ: 'ਗ਼ਰੀਬ ਦਾ ਮੂੰਹ ਗੁਰੂ ਕੀ ਗੋਲਕ ਹੈ।' ਸੋ ਲੋੜਵੰਦੇ ਗੁਰਸਿੱਖਾਂ ਦੀ ਤਨ, ਮਨ, ਧਨ ਦੁਆਰਾ ਸੇਵਾ ਕਰਨੀ ਵੀ ਗੁਰੂ ਦੀ ਹੀ ਸੇਵਾ ਹੈ:

**ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ,**
**ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ ॥੨॥੩੩॥**
*(ਗਉੜੀ ਕੀ ਵਾਰ, ਪੰਨਾ 317)*

***ਪ੍ਰਸ਼ਨ :*** ਗੁਰੂ ਦੇ ਮਿਲਾਪ ਦਾ ਕੀ ਲਾਭ ਹੈ?

***ਉੱਤਰ :***

## (ੳ) ਲੇਖਾ ਨਿਬੜਿਆ

**ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ,**
**ਤਿਨ੍ ਕਾ ਲੇਖਾ ਨਿਬੜਿਆ ॥੧੮॥੧॥੨॥** *(ਆਸਾ ਮ: ੩, ਪਟੀ, ਪੰਨਾ 435)*

## ਵਿਚਾਰ

ਸਤਿਗੁਰੂ ਮਿਲੇ ਬਗ਼ੈਰ ਮਨੁੱਖ ਦੀ ਹਉਮੈ ਨਹੀਂ ਮਰਦੀ। ਹਉਮੈ ਬੰਧਨ ਦਾ ਮੂਲ ਹੈ। ਹਉਮੈ ਅਧੀਨ ਕੀਤੇ ਸਾਰੇ ਕਰਮ ਧਰਮ ਬੰਧਨ ਹੋ ਕੇ ਚੰਬੜੇ ਰਹਿੰਦੇ ਹਨ। ਹਉਮੈ ਵਿਚ ਚੰਗੇ ਮੰਦੇ ਕਰਮ ਕਰਦਿਆਂ ਮਨੁੱਖ ਧਰਮ-ਰਾਜ ਦੇ ਲੇਖੇ ਦੀ ਮਾਰ ਤੋਂ ਨਹੀਂ ਬਚ ਸਕਦਾ। ਜਿਨ੍ਹਾਂ ਵਡਭਾਗੇ ਮਨੁੱਖਾਂ ਨੂੰ ਸਤਿਗੁਰੂ ਮਿਲ ਜਾਂਦਾ ਹੈ, ਉਨ੍ਹਾਂ ਦੇ ਸਾਰੇ ਕਰਮ ਹਉਂ-ਰਹਿਤ ਹੁੰਦੇ ਹਨ, ਰਜ਼ਾ ਵਿਚ ਹੁੰਦੇ ਹਨ। ਉਨ੍ਹਾਂ ਦਾ ਲੇਖਾ ਮੁੱਕ-ਚੁੱਕ ਜਾਂਦਾ ਹੈ, ਪਰ ਇਹ ਕੁੱਝ ਹੁੰਦਾ ਹੈ ਗੁਰੂ ਧਾਰਨ ਕੀਤਿਆਂ, ਭਾਵ ਗੁਰੂ ਤੋਂ ਦੀਖਿਅਤ ਹੋਇਆਂ। ਸਤਿਗੁਰੂ ਤੋਂ ਦੀਖਿਆ ਪ੍ਰਾਪਤ ਹੁੰਦੀ ਹੈ ਅੰਮ੍ਰਿਤ ਛਕਣ ਨਾਲ।

## (ਅ) ਧਾਵਤ ਥੰਮਿਆ

**ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ ॥**
**ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਏ ॥੪॥**

*(ਆਸਾ ਮ: ੩, ਛੰਤ, ਪੰਨਾ 440)*

## ਵਿਚਾਰ

ਮਨੁੱਖ ਦੇ ਵਿਕਾਸ ਜਾਂ ਵਿਨਾਸ ਦਾ ਨਿਰਭਰ ਇਸ ਦੇ ਮਨ ਦੀ ਸਥਿਤੀ 'ਤੇ ਹੁੰਦਾ ਹੈ। ਮਨ ਇਕ ਪ੍ਰਬਲ ਸ਼ਕਤੀ ਹੈ, ਜੋ ਵਿਧਾਤਾ ਵੱਲੋਂ ਹਰੇਕ ਜੀਵ ਨੂੰ ਮਿਲੀ ਹੋਈ ਹੈ। ਜੇ ਇਹ ਸ਼ਕਤੀ (ਮਨ) ਕਿਸੇ ਦੇ ਵੱਸ ਵਿਚ ਹੋਵੇ ਤਾਂ ਇਸ ਦੀ ਯੋਗ ਵਰਤੋਂ ਕਰ ਕੇ ਜੀਵਨ ਸਫਲ ਕਰ ਲੈਂਦਾ ਹੈ, ਪਰ ਜੇ ਇਹ ਸ਼ਕਤੀ ਵੱਸ ਤੋਂ ਬਾਹਰ ਹੋਵੇ ਤਾਂ ਖ਼ੁਆਰੀ ਦਾ ਕਾਰਨ ਬਣਦੀ ਹੈ।

ਸਤਿਗੁਰੂ ਦੇ ਮਿਲਾਪ ਦੀ ਬਰਕਤ ਨਾਲ ਦਹਦਿਸ ਧਾਂਵਦਾ ਹੋਇਆ ਇਹ ਮਨ ਤੱਤਕਾਲ ਵੱਸ ਵਿਚ ਆ ਜਾਂਦਾ ਹੈ। ਨਾਮ-ਅਭਿਆਸ ਦੀ ਬਰਕਤ ਨਾਲ ਇਹ ਆਪਣੇ ਨਿਜ-ਘਰ, ਭਾਵ ਹਿਰਦੇ ਵਿਚ ਹੀ ਮਸਤ ਹੋਇਆ ਟਿਕਿਆ ਰਹਿੰਦਾ ਹੈ ਤੇ ਨਾਮ ਵਿਚ ਸਮਾਇਆ ਰਹਿੰਦਾ ਹੈ।

## (ੲ) ਦਸਵਾ ਦੁਆਰੁ ਪਾਇਆ

ਧਾਵਤੁ ਥੰਮਿ੍ਆ ਸਤਿਗੁਰਿ ਮਿਲਿਐ,
ਦਸਵਾ ਦੁਆਰੁ ਪਾਇਆ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ,
ਜਿਤੁ ਸਬਦਿ ਜਗਤੁ ਥੰਮਿ੍ ਰਹਾਇਆ॥੪॥

*(ਆਸਾ ਮ: ੩, ਛੰਤ, ਪੰਨਾ 441)*

ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥
ਵਜਾਇਆ ਵਾਜਾ ਪਉਣ,
ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥
ਗੁਰਦੁਆਰੈ ਲਾਇ ਭਾਵਨੀ,
ਇਕਨਾ ਦਸਵਾ ਦੁਆਰੁ ਦਿਖਾਇਆ॥
ਤਹ ਅਨੇਕ ਰੂਪ ਨਾਉ ਨਵ ਨਿਧਿ,
ਤਿਸ ਦਾ ਅੰਤੁ ਨ ਜਾਈ ਪਾਇਆ॥੩੮॥

*(ਰਾਮਕਲੀ ਮ: ੩, ਅਨੰਦੁ, ਪੰਨਾ 922)*

ਮਨੁੱਖਾ ਦੇਹੀ ਦੇ ਨੌਂ ਦੁਆਰੇ ਪਰਗਟ ਹਨ। ਇਨ੍ਹਾਂ ਦੁਆਰਾ ਸਰੀਰਕ ਸੁਖ ਮਿਲਦਾ ਹੈ, ਪਰ ਇਨ੍ਹਾਂ ਦੁਆਰਾ ਪ੍ਰਾਪਤ ਸੁਖ ਥੋੜੇ ਸਮੇਂ ਲਈ ਹੁੰਦਾ ਹੈ, ਸਥਾਈ ਤੇ ਸਦੀਵੀ ਨਹੀਂ ਹੁੰਦਾ। ਸਰੀਰ ਵਿਚ ਇਕ ਹੋਰ ਦਸਵਾਂ ਦੁਆਰਾ ਹੈ, ਪਰ ਉਹ ਦਿਸਦਾ ਨਹੀਂ, ਗੁਪਤ ਹੈ। ਇਸ ਦੀ ਸੋਝੀ ਤੇ ਪ੍ਰਾਪਤੀ ਗੁਰੂ ਦੁਆਰਾ ਹੀ ਹੋਣੀ ਸੰਭਵ ਹੁੰਦੀ ਹੈ। ਗੁਰੂ ਤੋਂ ਦੀਖਿਆ ਲੈ ਕੇ ਗੁਰਮੰਤ੍ਰ ਦੀ ਅਤੁੱਟ ਕਮਾਈ ਦੀ ਬਰਕਤ ਨਾਲ ਅਭਿਆਸੀ ਦਾ ਨਾਮ ਵਿਚ ਲੀਨ ਹੋਇਆ ਮਨ ਪਹਿਲਾਂ ਪਹਿਲ ਹਿਰਦੇ ਵਿਚ ਟਿਕਦਾ ਹੈ ਤੇ ਫਿਰ ਹਿਰਦੇ ਤੋਂ ਉਡਾਰੀ ਲਾ ਕੇ ਦਸਮ ਦੁਆਰ ਵਿਖੇ ਸਹਿਜੇ ਹੀ ਜਾ ਪ੍ਰਵੇਸ਼ ਕਰਦਾ ਹੈ। ਦਸਮ ਦੁਆਰ ਵਿਖੇ ਅੰਮ੍ਰਿਤ ਦੇ ਝਰਨੇ ਝਰਦੇ ਹਨ। ਅਭਿਆਸੀ ਦਾ ਮਨ ਅੰਮ੍ਰਿਤ ਪੀ ਪੀ ਕੇ ਖੀਵਾ ਹੋਇਆ ਰਹਿੰਦਾ ਹੈ।

## (ਸ) ਕੰਚਨ ਭਏ ਮਨੂਰਾ

ਗੁਰੂ ਪਾਰਸ ਦੀ ਪਾਵਨ ਛੋਹ ਨਾਲ ਮਾਇਆ ਦੇ ਮੋਹ ਵਿਚ ਮਨੂਰ ਹੋਇਆ ਹੋਇਆ ਵਿਕਾਰੀ ਮਨ ਬਾਰਾਂ-ਵੰਨੀ ਦੇ ਸੋਨੇ ਵਾਂਗ ਵਡਮੁੱਲਾ ਹੋ ਜਾਂਦਾ ਹੈ। ਨਿਰਮਲ ਹੋਏ ਮਨ ਅੰਦਰ ਨਾਮ-ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ:

ਹਮ ਨੀਚ ਮੈਲੇ ਅਤਿ ਅਭਿਮਾਨੀ ਦੂਜੈ ਭਾਇ ਵਿਕਾਰ ॥
ਗੁਰਿ ਪਾਰਸਿ ਮਿਲਿਐ ਕੰਚਨੁ ਹੋਏ ਨਿਰਮਲ ਜੋਤਿ ਅਪਾਰ ॥੨॥੯॥੩੧॥

*(ਆਸਾ ਮ: ੩, ਅਸਟਪਦੀ, ਪੰਨਾ 427)*

ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ ॥
ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ ॥੫॥ (੮॥੨॥)

*(ਵਡਹੰਸੁ ਮ: ੩, ਪੰਨਾ 565)*

## (ਹ) ਆਨੰਦੁ ਗੁਰੂ ਤੇ ਜਾਣਿਆ

ਆਨੰਦੁ ਆਨੰਦੁ ਸਭੁ ਕੋ ਕਹੈ,
ਆਨੰਦੁ ਗੁਰੂ ਤੇ ਜਾਣਿਆ ॥ *(ਰਾਮਕਲੀ ਮ: ੩, ਅਨੰਦੁ, ਪੰਨਾ 917)*

ਗੁਰੂ ਦੇ ਮਿਲਾਪ ਨਾਲ ਮਨੁੱਖ ਨੂੰ ਸਦੀਵੀ ਅਨੰਦ ਪ੍ਰਾਪਤ ਹੁੰਦਾ ਹੈ। ਅਨੰਦ ਦਾ ਹਰ ਕੋਈ ਇੱਛੁਕ ਹੈ, ਪਰ ਹੋਛੇ ਰਸਾਂ ਦਾ ਅਨੰਦ ਵੀ ਹੋਛਾ ਹੁੰਦਾ ਹੈ। ਇਹ ਕਹਿਣ ਮਾਤਰ ਹੀ ਅਨੰਦ ਹੁੰਦਾ ਹੈ, ਜੋ ਫੁਲਝੜੀ ਵਾਂਗ ਥੋੜੀ ਦੇਰ ਝਲਕਾਰਾ ਦੇ ਕੇ ਖ਼ਤਮ ਹੋ ਜਾਂਦਾ ਹੈ। ਇਸ ਅਨੰਦ ਦਾ ਕੋਈ ਸੁਖ ਸਵਾਦ ਨਹੀਂ ਹੁੰਦਾ।

ਅਸਲੀ ਅਨੰਦ ਆਤਮਿਕ ਅਨੰਦ ਹੈ। ਇਸ ਅਨੰਦ ਦਾ ਖੇੜਾ ਓਦੋਂ ਖਿੜਦਾ ਹੈ ਜਦੋਂ ਸਤਿਗੁਰੂ ਦੀ ਬਖ਼ਸ਼ਸ਼ ਦੁਆਰਾ ਮਨੁੱਖ ਦੇ ਅੰਦਰੋਂ ਮਾਇਆ ਦੀ ਪਕੜ ਮੁੱਕ ਜਾਂਦੀ ਹੈ ਤੇ ਮਨ ਸ਼ਬਦ-ਰਸ ਵਿਚ ਲੀਨ ਹੁੰਦਾ ਹੈ :

ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥
ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥੭॥

*(ਰਾਮਕਲੀ ਮ: ੩, ਅਨੰਦੁ, ਪੰਨਾ 917)*

ਮਾਇਆ ਦੇ ਮੋਹ ਦੀ ਸੜ੍ਹਾਂਦ ਮੁੱਕਣ ਨਾਲ ਮਨ ਨਿਰਮਲ ਹੋ ਜਾਂਦਾ ਹੈ, ਚੜ੍ਹਦੀਆਂ ਕਲਾਂ ਵਿਚ ਹੋ ਜਾਂਦਾ ਹੈ, ਮਨੁੱਖ ਦੀ ਸਮੁੱਚੀ ਸ਼ਖ਼ਸੀਅਤ ਸੁਗੰਧਤ ਤੇ ਅਨੰਦਤ ਹੋ ਜਾਂਦੀ ਹੈ, ਪਰ ਇਹ ਸਭ ਕੁਝ ਗੁਰੂ-ਮਿਲਾਪ ਦੁਆਰਾ ਹੀ ਹੁੰਦਾ ਹੈ।

***ਪ੍ਰਸ਼ਨ :*** ਸਤਿਗੁਰ ਧਾਰਨ ਕਰਨ ਦੀ ਲੋੜ ਕਿਉਂ ਹੈ ?

***ਉੱਤਰ :*** ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ ॥
ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ,
ਪਲੈ ਕਿਛੂ ਨ ਪਾਇ ॥੨॥੮॥ *(ਸੋਰਠਿ ਮ: ੩ ਦੁਤੁਕੇ, ਪੰਨਾ 603)*

**ਬਿਨੁ ਗੁਰ ਗੁਣ ਨ ਜਾਪਨੀ,**
**ਬਿਨੁ ਗੁਣ ਭਗਤਿ ਨ ਹੋਇ ॥੮॥੪॥੨੧॥**

*(ਸਿਰੀਰਾਗੁ ਮਹਲਾ ੩, ਪੰਨਾ 67)*

**ਬਿਨੁ ਗੁਰ ਕਿਨੈ ਨ ਪਾਇਓ ਪਚਿ ਮੁਏ ਅਜਾਣੀ ॥੧੭॥**

*(ਗੂਜਰੀ ਕੀ ਵਾਰ ਮ: ੩, ਪੰਨਾ 515)*

**ਬਿਨੁ ਸਤਿਗੁਰ ਕੋ ਨਾਉ ਨ ਪਾਏ,**
**ਪ੍ਰਭਿ ਐਸੀ ਬਣਤ ਬਣਾਈ ਹੇ ॥੯॥** *(ਮਾਰੂ ਸੋਲਹੇ, ਮ: ੩, ਪੰਨਾ 1046)*

**ਜਤੁ ਸਤੁ ਸੰਜਮੁ ਕਰਮ ਕਮਾਵੈ,**
**ਬਿਨੁ ਗੁਰ ਗਤਿ ਨਹੀ ਪਾਈ ॥੩॥ (੪॥੬)**

*(ਵਡਹੰਸੁ ਮਹਲਾ ੩ ਛੰਤ, ਪੰਨਾ 571)*

## ਵਿਚਾਰ

ਸ੍ਰਿਸ਼ਟੀ ਦੇ ਰਚਣਹਾਰ ਮਾਲਕ ਪ੍ਰਭੂ ਦੀ ਧੁਰ ਤੋਂ ਇਹ ਮਰਯਾਦਾ ਬੱਝੀ ਹੋਈ ਹੈ ਕਿ ਗੁਰੂ ਧਾਰਨ ਕੀਤੇ ਬਗ਼ੈਰ ਮਨੁੱਖ ਨੂੰ ਨਾਮ ਪ੍ਰਾਪਤ ਨਹੀਂ ਹੋ ਸਕਦਾ ਤੇ ਨਾਮ ਦੀ ਪ੍ਰਾਪਤੀ ਬਗ਼ੈਰ ਪ੍ਰਭੂ ਦਾ ਚਿੰਤਨ ਸੰਭਵ ਨਹੀਂ :

**ਧੁਰਿ ਖਸਮੈ ਕਾ ਹੁਕਮੁ ਪਇਆ,**
**ਵਿਣੁ ਸਤਿਗੁਰ ਚੇਤਿਆ ਨ ਜਾਇ ॥੨॥ (੧੯)**

*(ਬਿਹਾਗੜੇ ਕੀ ਵਾਰ, ਮ: ੩, ਪੰਨਾ 556)*

**ਸਤਿਗੁਰ ਤੇ ਹਰਿ ਪਾਈਐ ਭਾਈ ॥**
**ਅੰਤਰਿ ਨਾਮੁ ਨਿਧਾਨੁ ਹੈ,**
**ਪੂਰੈ ਸਤਿਗੁਰਿ ਦੀਆ ਦਿਖਾਈ ॥੧॥ਰਹਾਉ॥** *(ਆਸਾ ਮ: ੩, ਪੰਨਾ 425)*

ਸਤਿਗੁਰੂ ਦੀ ਸ਼ਰਨ ਲੈਣ ਤੋਂ ਬਗ਼ੈਰ ਜੀਵ ਹਉਮੈ ਵਿਚ ਵਿਚਰਦਾ ਹੈ, ਮਨ ਮਗਰ ਤੁਰਦਾ ਹੈ ਤੇ ਮਨਮੁਖ ਬਣਿਆ ਰਹਿੰਦਾ ਹੈ। ਉਹ ਕਈ ਚੰਗੇ ਕੰਮ ਵੀ ਕਰਦਾ ਹੈ, ਮੂੰਹ ਨਾਲ ਰਾਮ ਰਾਮ ਵੀ ਕਰਦਾ ਹੈ; ਪਰ ਸਭ ਕੁਝ ਹਉਮੈ ਦੇ ਅਧੀਨ। ਉਸ ਦੇ ਸਾਰੇ ਚੰਗੇ ਕੰਮ ਐਵੇਂ ਅਜਾਈਂ ਜਾਂਦੇ ਹਨ, ਐਨ ਉਸੇ ਤਰ੍ਹਾਂ ਜਿਸ ਤਰ੍ਹਾਂ ਹਾਥੀ ਦਾ ਇਸ਼ਨਾਨ ਕਰਨਾ ਕਿਸੇ ਕੰਮ ਨਹੀਂ ਹੁੰਦਾ। ਕਿਉਂਕਿ ਹਾਥੀ ਇਸ਼ਨਾਨ ਕਰਨ ਦੇ ਤੁਰੰਤ ਮਗਰੋਂ ਖੇਹ ਉਡਾ ਕੇ ਆਪਣੇ 'ਤੇ ਪਾ ਲੈਂਦਾ ਹੈ। ਚੰਗੇ ਕੰਮਾਂ ਦੀ ਖੀਰ ਬਣਾ ਕੇ ਮਨਮੁਖ ਹਉਮੈ-ਸਵਾਹ ਉਪਰ ਬਰੂਲ ਲੈਂਦਾ ਹੈ।

ਹਉਮੈ ਦੇ ਅਧੀਨ ਚੰਗਿਆਈ ਖੱਟਣ ਦੀ ਭਾਵਨਾ ਅਧੀਨ, ਉਪਰੋਂ ਦਿਖਾਵੇ ਦੇ ਰਾਮ ਰਾਮ ਕਹਿਣ ਨਾਲ ਹਿਰਦੇ ਵਿਚ ਪ੍ਰਕਾਸ਼ ਨਹੀਂ ਹੋ ਸਕਦਾ। ਨਿਗੁਰੇ ਲੋਕ ਦਿਖਾਵੇ ਲਈ ਕਈ ਪਾਪੜ ਵੇਲਦੇ ਹਨ, ਲੋਕਾਂ ਦੀ ਵਾਹ ਵਾਹ ਖੱਟਣ ਲਈ ਕਈ ਭੇਖ ਬਣਾਂਦੇ ਹਨ, ਧਾਰਮਿਕ ਕਰਮ-ਕਾਂਡ ਵੀ ਕਰਦੇ ਹਨ, ਪਰ ਅੰਦਰ ਅਗਿਆਨਤਾ ਦਾ ਅੰਨ੍ਹੇਰਾ ਵਾਪਰਿਆ ਰਹਿੰਦਾ ਹੈ। ਅੰਦਰ ਚਾਨਣਾ ਤਾਂ ਹੀ ਹੋ ਸਕਦਾ ਹੈ ਜੇ ਅੰਦਰ ਰਾਮ ਵੱਸ ਜਾਏ। ਤੇ ਰਾਮ ਹਿਰਦੇ ਵਿਚ ਤਾਂ ਵੱਸ ਸਕਦਾ ਹੈ ਜੇ ਗੁਰੂ ਮਿਹਰ ਕਰੇ :

**ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥**
**ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥੧॥੪॥੬॥**

*(ਗੂਜਰੀ ਮ: ੩, ਪੰਨਾ 491)*

## ਨਿਗੁਰੇ ਕਾ ਹੈ ਨਾਉ ਬੁਰਾ

ਸਤਿਗੁਰੂ ਧਾਰਨ ਕੀਤੇ ਬਗ਼ੈਰ ਮਨੁੱਖ ਨਿਗੁਰਾ ਰਹਿੰਦਾ ਹੈ। ਅਧਿਆਤਮਕ ਖੇਤਰ ਵਿਚ 'ਨਿਗੁਰਾ' ਸਭ ਤੋਂ ਵੱਡੀ ਲਾਹਨਤ ਹੈ। ਜਦੋਂ ਬ੍ਰਹਮਚਾਰੀ, ਗੰਗਾ ਮਾਈ ਦੇ ਸੇਵਕ ਸ੍ਰੀ ਅਮਰਦਾਸ ਜੀ ਨੂੰ ਨਿਗੁਰਾ ਆਖ ਕੇ ਉਨ੍ਹਾਂ ਦੇ ਘਰੋਂ ਨਿਕਲ ਗਿਆ ਤਾਂ ਇਹ 'ਨਿਗੁਰਾ' ਸ਼ਬਦ ਸ੍ਰੀ ਅਮਰਦਾਸ ਜੀ ਦੇ ਹਿਰਦੇ ਵਿਚ ਤੀਰ ਵਾਂਗ ਵੱਜਾ ਤੇ ਇਸ ਘਟਨਾ ਦੇ ਫਲਸਰੂਪ ਉਨ੍ਹਾਂ ਦੇ ਜੀਵਨ ਨੇ ਨਵਾਂ ਮੋੜ ਲਿਆ। ਆਪ ਗੁਰੂ ਧਾਰਨ ਕਰ ਕੇ, ਸੇਵਾ ਸਿਮਰਨ ਦੀ ਅਤੁੱਟ ਘਾਲਣਾ ਸਦਕਾ ਗੁਰੂ-ਪਦ ਨੂੰ ਪ੍ਰਾਪਤ ਹੋਏ। ਨਿਗੁਰੇ ਬਾਰੇ ਆਪਣੀ ਬਾਣੀ ਵਿਚ, ਆਪਣੇ ਨਿੱਜੀ ਤਜਰਬੇ ਦੇ ਆਧਾਰ 'ਤੇ ਅੰਕਿਤ ਕੀਤੇ ਹੋਏ ਆਪ ਜੀ ਦੇ ਵਿਚਾਰ ਇਸ ਪ੍ਰਕਾਰ ਹਨ :

**ਝਝੈ ਕਦੇ ਨ ਝੂਰਹਿ ਮੂੜੇ,**
**ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ॥**
**ਸਤਿਗੁਰ ਬਾਝਹੁ ਗੁਰੁ ਨਹੀ ਕੋਈ,**
**ਨਿਗੁਰੇ ਕਾ ਹੈ ਨਾਉ ਬੁਰਾ॥੧੩॥** *(ਆਸਾ ਮ: ੩, ਪਟੀ, ਪੰਨਾ 435)*

**ਨਿਗੁਰੇ ਕਉ ਗਤਿ ਕਾਈ ਨਾਹੀ॥**
**ਅਵਗਣਿ ਮੁਠੇ ਚੋਟਾ ਖਾਹੀ॥੩॥੧॥੪੦॥** *(ਆਸਾ ਮ: ੩, ਪੰਨਾ 361)*

ਗੁਰਬਾਣੀ ਵਿਚ ਗੁਰਮੰਤਰ-ਹੀਣ ਨਿਗੁਰੇ ਪ੍ਰਾਣੀਆਂ ਨੂੰ ਕੁੱਤਿਆਂ, ਸੂਰਾਂ, ਕਾਂਵਾਂ, ਖੋਤਿਆਂ, ਮੂਰਖਾਂ ਨਾਲ ਤੁਲਨਾ ਦੇ ਕੇ ਉਹਨਾਂ ਦੇ ਜੀਵਨ ਉੱਤੇ ਫਿਟਕਾਰ ਪਾਈ ਹੋਈ ਹੈ:

**ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥੩੩॥**

*(ਪੰਨਾ 1356)*

ਗੁਰੂ ਧਾਰਨ ਕਰਨ ਦੀ ਨਿਸ਼ਚਿਤ ਮਰਯਾਦਾ ਹੈ। ਗੁਰੂ ਪਾਸ ਹਾਜ਼ਰ ਹੋ ਕੇ ਆਪਣਾ ਤਨ ਮਨ ਧਨ ਗੁਰੂ ਨੂੰ ਅਰਪਣ ਕਰਨ ਦੀ ਪ੍ਰਤੱਗਿਆ ਕਰਨੀ ਪੈਂਦੀ ਹੈ ਅਤੇ ਗੁਰੂ ਦੀ ਦੱਸੀ ਦ੍ਰਿੜ੍ਹਾਈ ਰਹਿਤ ਵਿਚ ਰਹਿਣ ਦਾ ਪ੍ਰਣ ਲੈਣਾ ਹੁੰਦਾ ਹੈ, ਤਾਂ ਹੀ ਗੁਰੂ ਪਾਸੋਂ ਗੁਰ-ਦੀਖਿਆ ਪ੍ਰਾਪਤ ਕਰ ਕੇ ਕੋਈ ਮਨੁੱਖ ਗੁਰੂ ਵਾਲਾ ਹੋ ਸਕਦਾ ਹੈ। ਐਵੇਂ ਗੱਲਾਂ ਬਾਤਾਂ ਨਾਲ ਨਹੀਂ।

***ਪ੍ਰਸ਼ਨ :*** ਨਿਗੁਰੇ ਭਾਵ ਮਨਮੁਖ ਮਨੁੱਖ ਦੇ ਕੀ ਲੱਛਣ ਹਨ?

***ਉੱਤਰ :*** **ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ,**
**ਇਹੁ ਮਨਮੁਖ ਕਾ ਆਚਾਰੁ ॥੨॥ (੧)** *(ਵਾਰ ਗੂਜਰੀ, ਮ: ੩, ਪੰਨਾ 508)*

**ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ ॥**
**ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ ॥**
**ਤਿਸ ਕਾ ਅੰਦਰੁ ਚਿਤੁ ਨ ਭਿਜਈ ਮੁਖਿ ਫੀਕਾ ਆਲਾਉ ॥੨॥੮॥**

*(ਵਾਰ ਗੂਜਰੀ, ਮ: ੩, ਪੰਨਾ 511)*

**ਭਰਮਿ ਭੁਲਾਣੇ ਸਿ ਮਨਮੁਖ ਕਹੀਅਹਿ ਨ ਉਰਵਾਰਿ ਨ ਪਾਰੇ ॥੩॥ (੪॥੧)**

*(ਬਿਲਾਵਲੁ ਮ: ੩, ਪੰਨਾ 797)*

**ਸੇ ਮਨਮੁਖ ਜੋ ਸਬਦੁ ਨ ਪਛਾਣਹਿ ॥**
**ਗੁਰ ਕੇ ਭੈ ਕੀ ਸਾਰ ਨ ਜਾਣਹਿ ॥੬॥** *(ਮਾਰੂ ਸੋਲਹੇ, ਮ: ੩, ਪੰਨਾ 1054)*

## ਵਿਚਾਰ

'ਮਨਮੁਖ' ਸ਼ਬਦ ਦਾ ਅੱਖਰੀ ਅਰਥ ਹੈ 'ਮਨ ਵੱਲ ਮੂੰਹ ਕਰਨ ਵਾਲਾ।' ਸੋ ਮਨਮੁਖ ਉਹ ਪ੍ਰਾਣੀ ਹੈ ਜੋ ਆਪਣੇ ਮਨ ਮਗਰ ਤੁਰਦਾ ਹੈ। ਅਜਿਹਾ ਮਨੁੱਖ ਸਾਰੇ ਕੰਮ ਹਉਮੈ ਦੇ ਅਧੀਨ ਕਰਦਾ ਹੈ। ਦੂਜੇ ਭਾਵ ਕਾਰਨ ਉਸ ਨੂੰ ਮਾਇਆ

ਵਾਪਰਦੀ ਰਹਿੰਦੀ ਹੈ ਤੇ ਇਸ ਤਰ੍ਹਾਂ ਉਸ ਦਾ ਮਨ ਭਟਕਣਾ ਵਿਚ ਪਿਆ ਰਹਿੰਦਾ ਹੈ।

ਮਾਇਆ-ਮੁੱਠੇ, ਆਪ-ਹੁਦਰੇ ਮਨਮੁਖ ਤੋਂ ਕੋਈ ਸ਼ੁਭ ਕੰਮ ਹੋ ਹੀ ਨਹੀਂ ਸਕਦਾ। ਆਪਣੇ ਵੱਲੋਂ ਉਹ ਕੁਝ ਕੰਮ ਅਜਿਹੇ ਵੀ ਕਰਦਾ ਹੈ ਜੋ ਪੁੰਨ-ਕਰਮ ਕਹੇ ਜਾ ਸਕਦੇ ਹਨ, ਪਰ ਚੂੰਕਿ ਉਸ ਦੀ ਭਾਵਨਾ ਚੰਗੇ ਕੰਮ ਕਰਨ ਦੀ ਨਹੀਂ ਹੁੰਦੀ, ਲੋਕ-ਦਿਖਾਵੇ ਅਤੇ ਦੁਨੀਆ ਦੀ ਵਾਹ-ਵਾਹ ਖੱਟਣ ਦੀ ਭਾਵਨਾ ਲੁਕੀ ਹੋਈ ਹੁੰਦੀ ਹੈ, ਸੋ ਉਹ ਕੀਤੇ ਕੰਮ ਕਿਸੇ ਲੇਖੇ ਵਿਚ ਨਹੀਂ ਪੈਂਦੇ। ਜੇ ਚੰਗੇ ਕੰਮ ਕਰਨ ਨਾਲ ਮਨ ਦੀ ਮੈਲ ਇਕ ਹਿੱਸਾ ਲਹਿੰਦੀ ਹੈ ਤਾਂ ਹਉਮੈ ਕਾਰਨ ਇਸ ਤੋਂ ਕਈ ਗੁਣਾ ਹੋਰ ਮੈਲ ਲੱਗ ਜਾਂਦੀ ਹੈ:

**ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ,**
**ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥**
**ਹਉਮੈ ਮਾਇਆ ਰੋਗਿ ਵਿਆਪੇ,**
**ਮਰਿ ਜਨਮਹਿ ਦੁਖੁ ਹੋਈ ਰਾਮ ॥੩॥** *(ਸੂਹੀ ਮ: ੩ ਘਰੁ ੩, ਪੰਨਾ 768)*

**ਮਨਮੁਖਿ ਕਰਮ ਕਮਾਵਣੇ ਹਉਮੈ ਅੰਧੁ ਗੁਬਾਰੁ ॥੧॥ (੯)**
*(ਸਲੋਕੁ ਮ: ੩, ਵਾਰ ਸੋਰਠਿ, ਪੰਨਾ 646)*

**ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ ॥**
**ਬਗ ਜਿਉ ਲਾਇ ਬਹੈ ਨਿਤ ਧਿਆਨਾ ॥੬॥ (੮॥੨)**
*(ਗਉੜੀ ਮ: ੩, ਪੰਨਾ 230)*

ਵਾਹਿਗੁਰੂ ਦੇ ਦਰ 'ਤੇ ਬਾਹਰਲੇ ਕਰਮਾਂ ਦੇ ਨਹੀਂ, ਅੰਦਰਲੀ ਭਾਵਨਾ ਦੇ ਆਧਾਰ 'ਤੇ ਲੇਖਾ ਲਿਖਿਆ ਜਾਂਦਾ ਹੈ। ਇਕ ਡਾਕੂ ਵੀ ਨਸ਼ਤਰ ਚਲਾਉਂਦਾ ਹੈ ਅਤੇ ਇਕ ਡਾਕਟਰ ਵੀ। ਡਾਕੂ ਦੀ ਭਾਵਨਾ ਲੁੱਟ-ਘਸੁੱਟ ਤੇ ਜ਼ੋਰ-ਜ਼ੁਲਮ ਦੀ ਹੁੰਦੀ ਹੈ, ਪਰ ਇਸ ਦੇ ਉਲਟ ਡਾਕਟਰ ਦੀ ਭਾਵਨਾ ਸੰਬੰਧਤ ਜੀਵ ਦਾ ਰੋਗ ਨਿਵਿਰਤ ਕਰ ਕੇ ਉਸ ਨੂੰ ਸੁਖ ਦੇਣ ਦੀ ਹੁੰਦੀ ਹੈ। ਦੋਵਾਂ ਦਾ ਕਰਮ ਇੱਕੋ ਜਿਹਾ ਹੈ, ਪਰ ਭਾਵਨਾ ਵੱਖ ਵੱਖ।

ਸੋ ਲੋਕਾਂ ਤੋਂ ਭਲਾ ਅਖਵਾਉਣ ਲਈ ਲੁੱਟ-ਘਸੁੱਟ ਕਰ ਕੇ ਕਮਾਏ ਧਨ ਵਿੱਚੋਂ ਪੁੰਨ ਦਾਨ ਕਰਨ ਨਾਲ ਦੁਨੀਆ ਨੂੰ ਤਾਂ ਭਾਵੇਂ ਧੋਖਾ ਦਿੱਤਾ ਜਾ ਸਕਦਾ ਹੈ, ਪਰ ਅੰਤਰਜਾਮੀ ਅਕਾਲ ਪੁਰਖ ਇਸ ਪੋਪ-ਲੀਲ੍ਹਾ ਤੋਂ ਨਹੀਂ ਪਤੀਜਦਾ।

ਵਰਮੀ ਨੂੰ ਮਾਰਨ ਨਾਲ ਸੱਪ ਨਹੀਂ ਮਰ ਸਕਦਾ। ਸੋ ਨਿਗੁਰੇ ਨਿਗੁਸਾਏਂ ਤੇ ਮਨਮੁਖ ਬੰਦਿਆਂ ਦੇ ਕੀਤੇ ਕਰਮ-ਧਰਮ ਕਿਸੇ ਲੇਖੇ ਨਹੀਂ ਪੈਂਦੇ :

**ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ ॥**
**ਵਰਮੀ ਮਾਰੀ ਸਾਪੁ ਨਾ ਮਰੈ ਤਿਉ ਨਿਗੁਰੇ ਕਰਮ ਕਮਾਹਿ ॥੨॥ (੬)**

*(ਮ: ੩, ਵਡਹੰਸੁ ਕੀ ਵਾਰ, ਪੰਨਾ 588)*

**ਜਗਤੁ ਅਗਿਆਨੀ ਅੰਧੁ ਹੈ ਦੂਜੈ ਭਾਇ ਕਰਮ ਕਮਾਇ ॥**
**ਦੂਜੈ ਭਾਇ ਜੇਤੇ ਕਰਮ ਕਰੇ ਦੁਖੁ ਲਾਗੈ ਤਨਿ ਧਾਇ ॥੧॥ (੧੮)**

*(ਸਲੋਕ ਮ: ੩, ਵਡਹੰਸੁ ਕੀ ਵਾਰ, ਪੰਨਾ 593)*

**ਵਡਾ ਦਾਤਾ ਗੁਰਮੁਖਿ ਜਾਤਾ,**
**ਨਿਗੁਰੀ ਅੰਧ ਫਿਰੈ ਲੋਕਾਈ ॥੧੨॥** *(ਰਾਮਕਲੀ ਮ: ੩, ਪੰਨਾ 912)*

## ਨਾਮ

***ਪ੍ਰਸ਼ਨ :*** ਨਾਮ ਕੀ ਹੈ ਤੇ ਕਿਥੋਂ ਮਿਲਦਾ ਹੈ ?

***ਉੱਤਰ :*** **ਨਾਮੈ ਹੀ ਤੇ ਸਭੁ ਕਿਛੁ ਹੋਆ,**
**ਬਿਨੁ ਸਤਿਗੁਰ ਨਾਮੁ ਨ ਜਾਪੈ ॥੨॥** *(ਸੂਹੀ ਮਹਲਾ ੩ ਘਰੁ ੧, ਪੰਨਾ 753)*

**ਏਕੁ ਨਾਮੁ ਤਾਰੇ ਸੰਸਾਰੁ ॥**
**ਗੁਰ ਪਰਸਾਦੀ ਨਾਮ ਪਿਆਰੁ ॥**
**ਬਿਨੁ ਨਾਮੈ ਮੁਕਤਿ ਕਿਨੈ ਨ ਪਾਈ ॥**
**ਪੂਰੇ ਗੁਰ ਤੇ ਨਾਮੁ ਪਲੈ ਪਾਈ ॥੩॥ (੪॥੧੦)**

*(ਬਸੰਤੁ ਮਹਲਾ ੩, ਪੰਨਾ 1175)*

**ਜੁਗ ਚਾਰੇ ਨਾਮਿ ਵਡਿਆਈ ਹੋਈ ॥**
**ਜਿ ਨਾਮਿ ਲਾਗੈ ਸੋ ਮੁਕਤਿ ਹੋਵੈ,**
**ਗੁਰ ਬਿਨੁ ਨਾਮੁ ਨ ਪਾਵੈ ਕੋਈ ॥੧॥ਰਹਾਉ॥**

*(ਰਾਮਕਲੀ ਮਹਲਾ ੩, ਪੰਨਾ 880)*

**ਕਲਿ ਮਹਿ ਰਾਮ ਨਾਮਿ ਵਡਿਆਈ ॥**
**ਗੁਰ ਪੂਰੇ ਤੇ ਪਾਇਆ ਜਾਈ ॥੩॥ (੪॥੧੨)** *(ਬਸੰਤੁ ਮਹਲਾ ੩, ਪੰਨਾ 1176)*

## ਵਿਚਾਰ

ਨਾਮ ਉਹ ਪਰਮ-ਹੋਂਦ ਹੈ ਜੋ ਵਿਸ਼ਵ ਸੰਸਾਰ ਦੀ ਹੋਂਦ ਦਾ ਕਾਰਨ ਅਤੇ ਆਧਾਰ ਹੈ। ਇਹ ਸਾਰਾ ਪਸਾਰਾ ਨਾਮ ਦੁਆਰਾ ਹੀ ਹੋਂਦ ਵਿਚ ਆਇਆ ਹੈ ਅਤੇ ਨਾਮ ਦੁਆਰਾ ਹੀ ਸਥਿਤ ਹੈ:

**ਨਾਮ ਕੇ ਧਾਰੇ ਸਗਲੇ ਜੰਤ ॥**
**ਨਾਮ ਕੇ ਧਾਰੇ ਖੰਡ ਬ੍ਰਹਮੰਡ ॥ (੫॥੧੬)** *(ਸੁਖਮਨੀ ਸਾਹਿਬ, ਪੰਨਾ 284)*

ਨਾਮ 'ਗੁਰਮੰਤਰ' ਹੈ, ਜੋ ਜਗਿਆਸੂ ਨੂੰ ਗੁਰ-ਦੀਖਿਆ ਪ੍ਰਾਪਤ ਕਰਨ ਸਮੇਂ ਗੁਰੂ ਵੱਲੋਂ ਮਿਲਦਾ ਹੈ। ਨਾਮ ਤੇ ਨਾਮੀ ਅਭੇਦ ਹਨ। ਨਾਮ-ਅਭਿਆਸ ਕਰਦਿਆਂ ਕਰਦਿਆਂ ਨਾਮੀ ਸਾਖਿਆਤਕਾਰ ਹੋ ਆਉਂਦਾ ਹੈ। ਸੋ ਨਾਮ ਮਾਨੋ ਇਕ ਪੌੜੀ ਹੈ, ਜਿਸ ਦੁਆਰਾ ਜਗਿਆਸੂ ਅਕਾਲ ਪੁਰਖ ਤਕ ਪਹੁੰਚ ਸਕਦਾ ਹੈ।

## ਨਾਮ ਤੋਸਾ

ਜਿਸ ਤਰ੍ਹਾਂ ਸਰੀਰ ਨੂੰ ਰਿਸ਼ਟ-ਪੁਸ਼ਟ ਰੱਖਣ ਲਈ ਚੰਗੀ ਖ਼ੁਰਾਕ ਦੀ ਲੋੜ ਹੁੰਦੀ ਹੈ, ਓਸੇ ਤਰ੍ਹਾਂ ਮਨ ਨੂੰ ਬਲਵਾਨ ਕਰਨ ਲਈ ਨਿੱਗਰ ਮਾਨਸਿਕ ਖ਼ੁਰਾਕ ਚਾਹੀਦੀ ਹੈ। ਨਾਮ ਮਨੁੱਖ ਦੀ ਖ਼ੁਰਾਕ ਹੈ, ਜਿਸ ਨੂੰ ਭੁੰਚਣ ਨਾਲ ਮਨ ਬਲਵਾਨ ਹੋ ਜਾਂਦਾ ਹੈ ਅਤੇ ਮਨੁੱਖ ਦੀ ਸਾਰੀ ਭੁੱਖ ਨਿਵਿਰਤ ਹੋ ਜਾਂਦੀ ਹੈ:

**ਸਾਚਾ ਨਾਮੁ ਮੇਰਾ ਆਧਾਰੋ ॥**
**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ... ॥ (੪)**
*(ਰਾਮਕਲੀ ਮਹਲਾ ੩ ਅਨੰਦੁ, ਪੰਨਾ 917)*

**ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮ੍ਾਲਿ ॥੨੮॥**
*(ਸੂਹੀ ਮਹਲਾ ੩, ਪੰਨਾ 756)*

## ਨਾਮ-ਧਨ

ਨਾਮ ਅਜਿਹਾ ਧਨ ਹੈ ਜਿਹੜਾ ਇਸ ਦੁਨੀਆ ਵਿਚ ਤੇ ਅਗਲੀ ਦੁਨੀਆ ਵਿਚ ਜੀਵ ਦੇ ਨਾਲ ਨਿਭਦਾ ਹੈ। ਮਾਇਕ ਧਨ ਝੂਠਾ ਹੈ। ਇਸ ਦੀ ਪ੍ਰਾਪਤੀ ਨਾਲ ਤ੍ਰਿਸ਼ਨਾ ਨਹੀਂ ਬੁੱਝਦੀ, ਸਗੋਂ ਵੱਧ ਤੋਂ ਵਧੇਰੇ ਹੁੰਦੀ ਜਾਂਦੀ ਹੈ। ਫਿਰ ਮੌਤ

ਆਉਣ 'ਤੇ ਇਹ ਧਨ ਏਥੇ ਹੀ ਧਰਿਆ ਰਹਿ ਜਾਂਦਾ ਹੈ ਤੇ ਮਨੁੱਖ ਨੂੰ ਖ਼ਾਲੀ ਹੱਥ ਏਥੋਂ ਟੁਰਨਾ ਪੈਂਦਾ ਹੈ। ਪਰ ਨਾਮ-ਧਨ ਸੱਚੀ ਸੰਪਤੀ ਹੈ, ਜੋ ਲੋਕ-ਪਰਲੋਕ ਵਿਚ ਜੀਵ ਦੀ ਸਹਾਇਤਾ ਕਰਦੀ ਹੈ। ਇਸ ਸੱਚੀ ਸੰਪਤੀ ਨੂੰ ਕੋਈ ਚੋਰ ਡਾਕੂ ਚੁਰਾ ਨਹੀਂ ਸਕਦਾ :

**ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ ॥**
**ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ ਓਚਕਾ ਲੈ ਜਾਇ ॥**
**ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ ॥**
**ਪੂਰੇ ਗੁਰ ਤੇ ਪਾਈਐ ਮਨਮੁਖਿ ਪਲੈ ਨ ਪਾਇ ॥**
**ਧਨੁ ਵਾਪਾਰੀ ਨਾਨਕਾ ਜਿਨ੍ਾ ਨਾਮ ਧਨੁ ਖਟਿਆ ਆਇ ॥੨॥੭॥**

*(ਮ: ੩, ਗੂਜਰੀ ਕੀ ਵਾਰ, ਪੰਨਾ 511)*

**ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ ॥**
**ਤੋਟਾ ਮੂਲਿ ਨ ਆਵਈ ਲਾਹਾ ਸਦ ਹੀ ਹੋਇ ॥**
**ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ ॥**
**ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ ॥**
**ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ ॥੨॥ (੧੮)**

*(ਬਿਹਾਗੜੇ ਕੀ ਵਾਰ, ਮ: ੩, ਪੰਨਾ 555)*

**ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ ॥੧॥੫॥**

*(ਵਡਹੰਸੁ ਮਹਲਾ ੩, ਪੰਨਾ 570)*

**ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ॥**
**ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ ॥੧॥੪॥੨॥**

*(ਸੋਰਠਿ ਮਹਲਾ ੩, ਪੰਨਾ 600)*

**ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ ਚਲੈ ਨ ਚਲਦਿਆ ਨਾਲਿ ॥**
**ਵਿਣੁ ਨਾਵੈ ਨਾਲਿ ਨ ਚਲਸੀ ਸਭ ਮੁਠੀ ਜਮਕਾਲਿ ॥੨੭॥**

*(ਸੂਹੀ ਮਹਲਾ ੩, ਪੰਨਾ 756)*

## ਨਾਉ ਬੇੜਾ ਨਾਉ ਤੁਲਹੜਾ

ਨਦੀ ਤੋਂ ਪਾਰ ਹੋਣ ਲਈ ਬੇੜੀ ਦੀ ਲੋੜ ਹੁੰਦੀ ਹੈ। ਸਮੁੰਦਰ ਤੋਂ ਜਹਾਜ਼ ਬਗ਼ੈਰ ਪਾਰ ਨਹੀਂ ਹੋਇਆ ਜਾ ਸਕਦਾ। ਇਹ ਸੰਸਾਰ ਵੀ ਇਕ ਸਮੁੰਦਰ ਹੈ।

ਇਸ ਵਿਚ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਰੂਪ ਮਾਰੂ ਛੱਲਾਂ ਉੱਠਦੀਆਂ ਰਹਿੰਦੀਆਂ ਹਨ। ਜਪ, ਤਪ, ਸੰਜਮ ਤੇ ਹੋਰ ਕਰਮ-ਕਾਂਡ ਕਰਨ ਨਾਲ ਮਨੁੱਖ ਭਵਜਲ ਤੋਂ ਪਾਰ ਨਹੀਂ ਹੋ ਸਕਦਾ। ਸੰਸਾਰ ਸਾਗਰ ਤੋਂ ਪਾਰ ਕਰਨ ਲਈ ਕੇਵਲ ਨਾਮ ਹੀ ਸਮਰੱਥ ਹੈ। ਨਾਮ ਬੇੜੀ ਹੈ, ਤੁਲਹਾ ਹੈ, ਜਹਾਜ਼ ਹੈ:

**ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ॥**
**ਜਬ ਲਗੁ ਗੁਰ ਕਾ ਸਬਦੁ ਨ ਕਮਾਹੀ॥੧੨॥**

*(ਮਾਰੂ ਸੋਲਹੇ, ਮਹਲਾ ੩, ਪੰਨਾ 1060)*

**ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ,**
**ਜਿਤੁ ਲਗਿ ਪਾਰਿ ਜਨ ਪਾਇ॥੪॥੯॥** *(ਸੋਰਠਿ ਮਹਲਾ ੩, ਪੰਨਾ 603)*

## ਨਾਮ-ਦਾਰੂ

ਨਾਮ ਅਜਿਹੀ ਔਸ਼ਧੀ (ਦਵਾਈ) ਹੈ ਜਿਸ ਦੁਆਰਾ ਸਰੀਰਕ ਤੇ ਮਾਨਸਿਕ ਸਾਰੇ ਰੋਗਾਂ ਦਾ ਨਾਸ ਹੋ ਜਾਂਦਾ ਹੈ ਤੇ ਤਨ ਮਨ ਕੰਚਨ-ਵੰਨਾ ਅਰੋਗ ਰਹਿੰਦਾ ਹੈ। ਨਾਮ ਤੋਂ ਵਿਹੂਣੇ ਮਨ ਤਨ ਨੂੰ ਕਲੇਸ਼ ਹੀ ਬਣਿਆ ਰਹਿੰਦਾ ਹੈ ਅਤੇ ਜੂਨਾਂ ਵਿਚ ਜਨਮ ਮਰਨ ਦਾ ਗੇੜਾ ਬਣਿਆ ਰਹਿੰਦਾ ਹੈ:

**ਨਾਮੁ ਵਿਸਾਰਿ ਮਨਿ ਤਨਿ ਦੁਖੁ ਪਾਇਆ॥**
**ਮਾਇਆ ਮੋਹੁ ਸਭੁ ਰੋਗੁ ਕਮਾਇਆ॥**
**ਬਿਨੁ ਨਾਵੈ ਮਨੁ ਤਨੁ ਹੈ ਕੁਸਟੀ ਨਰਕੇ ਵਾਸਾ ਪਾਇਦਾ॥੯॥ (੧੬॥੬॥੨੦)**

*(ਮਾਰੂ ਮਹਲਾ ੩, ਪੰਨਾ 1064)*

**ਸਰਬ ਰੋਗ ਕਾ ਅਉਖਦੁ ਨਾਮੁ॥੫॥੯॥** *(ਸੁਖਮਨੀ ਸਾਹਿਬ, ਪੰਨਾ 274)*

## ਮਾਇਆ

**ਮਾਇਆ ਕਰਿ ਮੂਲੁ ਜੰਤ੍ਰ ਭਰਮਾਏ॥**
**ਹਰਿ ਜੀਉ ਵਿਸਰਿਆ ਦੂਜੈ ਭਾਏ॥**
**ਜਿਸੁ ਨਦਰਿ ਕਰੇ ਸੋ ਪਰਮ ਗਤਿ ਪਾਏ॥੪॥ (੮॥੬)**

*(ਗਉੜੀ ਮ: ੩, ਪੰਨਾ 232)*

ਸੰਸਾਰ ਰਚਨਾ ਦੇ ਦੋ ਪ੍ਰਧਾਨ ਤੱਥ ਹਨ, 'ਬ੍ਰਹਮ' ਅਤੇ 'ਮਾਇਆ'। ਇਹਨਾਂ ਵਿੱਚੋਂ ਬ੍ਰਹਮ ਕਰਤਾ (Creator) ਹੈ ਅਤੇ ਮਾਇਆ ਕ੍ਰਿਤ (Creation)। ਗੁਰਬਾਣੀ ਦਾ ਸਿਧਾਂਤ ਹੈ :

**ਇਹ ਸੂਪਨੀ ਤਾ ਕੀ ਕੀਤੀ ਹੋਈ ॥**
**ਬਲੁ ਅਬਲੁ ਕਿਆ ਇਸ ਤੇ ਹੋਈ ॥੪॥੬॥੧੯॥** *(ਆਸਾ ਇਕਤੁਕੇ, ਪੰਨਾ 481)*

ਸੋ ਇਹ ਦ੍ਰਿਸ਼ਟਮਾਨ-ਸੰਸਾਰ ਅਦ੍ਰਿਸ਼ਟ ਬ੍ਰਹਮ ਦੀ ਵਚਿੱਤਰ ਖੇਡ ਹੈ, ਬਾਜ਼ੀ ਹੈ, ਲੀਲ੍ਹਾ ਹੈ। ਬ੍ਰਹਮ ਸੁਤੇ ਪ੍ਰਕਾਸ਼ ਹੋਣ ਕਾਰਨ ਅਨਾਦੀ ਹੈ। ਮਾਇਆ ਦੇ ਆਦਿ ਦਾ ਸਮਾਂ ਵੀ ਭਾਵੇਂ ਨਿਸ਼ਚਿਤ ਤੌਰ 'ਤੇ ਕਿਹਾ ਨਹੀਂ ਜਾ ਸਕਦਾ, ਪਰ ਇਕ ਗੱਲ ਬੜੀ ਸਪੱਸ਼ਟ ਹੈ ਕਿ ਮਾਇਆ ਜਦੋਂ ਵੀ ਸਿਰਜੀ ਗਈ, ਇਹ ਪ੍ਰਭੂ ਦੁਆਰਾ ਹੀ ਹੋਂਦ ਵਿਚ ਆਈ ਤੇ ਇਸ ਦਾ ਆਦਿ ਇਸ ਦੇ ਰਚਨ-ਕਾਲ ਤੋਂ ਹੋਇਆ। ਗੁਰਬਾਣੀ ਦਾ ਫ਼ੁਰਮਾਨ ਹੈ :

**ਮਾਇਆ ਕਾ ਰੂਪੁ ਸਭੁ ਤਿਸ ਤੇ ਹੋਇ ॥੩॥ (੪॥੨)**
*(ਬਿਲਾਵਲੁ ਮ: ੩, ਪੰਨਾ 797)*

ਬ੍ਰਹਮ ਦਾ ਆਦਿ ਕੋਈ ਨਹੀਂ ਤੇ ਇਸੇ ਲਈ ਉਸ ਦਾ ਅੰਤ ਵੀ ਕੋਈ ਨਹੀਂ, ਉਹ ਤ੍ਰੈਕਾਲ ਸਤਿ ਅਥਵਾ ਅਬਿਨਾਸ਼ੀ ਹੈ, ਪਰ ਮਾਇਆ ਦਾ ਆਦਿ ਹੈ ਅਤੇ ਅੰਤ ਵੀ ਅਵੱਸ਼ ਹੈ। ਮਾਇਆ ਬਿਨਸਣਹਾਰ ਹੈ, ਮਿਥਿਆ ਹੈ।

***ਪ੍ਰਸ਼ਨ :*** ਮਾਇਆ ਕੀ ਹੈ ?

***ਉੱਤਰ :*** ਮੋਟੀ ਨਜ਼ਰੇ ਦ੍ਰਿਸ਼ਟਮਾਨ ਸਾਰਾ ਮਾਦੀ ਸੰਸਾਰ, ਇਸ ਦੇ ਸਾਰੇ ਜੀਵ ਜੰਤੂ, ਇਸ ਦੇ ਸਾਰੇ ਪਦਾਰਥ, ਇਸ ਦਾ ਸਾਰਾ ਐਸ਼ਵਰਜ ਮਾਇਆ ਦੇ ਘੇਰੇ ਵਿਚ ਆ ਜਾਂਦਾ ਹੈ। ਮਾਂ-ਬਾਪ, ਇਸਤਰੀ, ਪੁੱਤਰ-ਧੀਆਂ, ਧਨ-ਦੌਲਤ, ਮਹਿਲ-ਮਾੜੀਆਂ, ਹਾਥੀ-ਘੋੜੇ, ਰਾਜ-ਭਾਗ ਆਦਿ, ਇਹ ਸਭ ਕੁਝ ਮਾਇਆ ਹੀ ਹੈ। ਪਰ ਗੁਰਮਤਿ ਦੇ ਦ੍ਰਿਸ਼ਟੀ-ਕੋਣ ਅਨੁਸਾਰ ਮਾਇਆ ਦੀ ਵਿਆਖਿਆ ਵਿਲੱਖਣ ਹੈ।

***ਪ੍ਰਸ਼ਨ :*** ਗੁਰਮਤਿ ਅਨੁਸਾਰ ਮਾਇਆ ਦਾ ਲੱਛਣ ਕੀ ਹੈ ?

***ਉੱਤਰ :*** **ਮਾਇਆ ਕਿਸ ਨੋ ਆਖੀਐ, ਕਿਆ ਮਾਇਆ ਕਰਮ ਕਮਾਇ ॥**
**ਦੁਖਿ ਸੁਖਿ ਏਹੁ ਜੀਉ ਬਧੁ ਹੈ, ਹਉਮੈ ਕਰਮ ਕਮਾਇ ॥੬॥੪॥੨੧॥**
*(ਸਿਰੀਰਾਗੁ ਮ: ੩ ਅਸਟ, ਪੰਨਾ 67)*

**ਏਹੁ ਮਾਇਆ, ਜਿਤੁ ਹਰਿ ਵਿਸਰੈ,**
**ਮੋਹੁ ਉਪਜੈ ਭਾਉ ਦੂਜਾ ਲਾਇਆ ॥੨੯॥**

*(ਰਾਮਕਲੀ ਮ: ੩ ਅਨੰਦੁ, ਪੰਨਾ 921)*

## ਵਿਚਾਰ

ਸੰਸਾਰ ਦੀ ਰਚਨਾ ਕਰਤਾ ਪੁਰਖ ਨੇ ਸ੍ਵੈ-ਇੱਛਾ ਅਨੁਸਾਰ ਕੀਤੀ ਹੈ। "ਇਸ ਤੇ ਹੋਇ ਸੁ ਨਾਹੀ ਬੁਰਾ"[1] ਗੁਰਵਾਕ ਅਨੁਸਾਰ ਸੰਸਾਰ ਦਾ ਸਭ ਕੁੱਝ, ਮਾਂ-ਬਾਪ, ਇਸਤਰੀ, ਪੁੱਤਰ-ਧੀਆਂ, ਧਨ-ਦੌਲਤ, ਮਹਿਲ-ਮਾੜੀਆਂ, ਹਾਥੀ-ਘੋੜੇ, ਰਾਜ-ਭਾਗ, ਸਾਰਾ ਐਸ਼ਵਰਜ, ਭਲਾ ਹੈ, ਲਾਭਦਾਇਕ ਅਤੇ ਸੁਖਦਾਈ ਹੈ। ਇਸ ਸਭ ਕਾਸੇ ਦੀ ਰਚਨਾ ਧਰਤੀ ਦੇ ਸਿਕਦਾਰ ਮਨੁੱਖ ਅਤੇ ਹੋਰ ਬਾਕੀ ਜੀਵ ਜੰਤੂਆਂ ਦੇ ਸੁਖ ਅਰਾਮ ਲਈ ਕੀਤੀ ਗਈ ਹੈ। ਮਾਇਆ ਪ੍ਰਭੂ ਦੀ ਦਾਸੀ ਹੈ ਅਤੇ ਪ੍ਰਭੂ ਦੇ ਪ੍ਰਾਹੁਣ-ਘਰ (ਸੰਸਾਰ) ਵਿਚ ਪ੍ਰਭੂ ਦੇ ਜੀਵ-ਪੁੱਤਰਾਂ ਦੀ ਸੇਵਾ ਕਰਨ ਲਈ ਹੀ ਇਸ ਦੀ ਸਿਰਜਨਾ ਕੀਤੀ ਹੋਈ ਹੈ। ਮਾਇਆ ਦਾ ਪ੍ਰਯੋਗ ਕਰਨਾ ਪ੍ਰਭੂ-ਭਾਣੇ ਅੰਦਰ ਕੁਦਰਤੀ ਨਿਯਮ ਹੈ।

ਗੁਰਮਤਿ ਦਾ ਦਰਸਾਇਆ ਜੀਵਨ-ਮਾਰਗ, ਪਰਵਿਰਤੀ ਦਾ ਮਾਰਗ ਹੈ, ਨਿਰਵਿਰਤੀ ਦਾ ਨਹੀਂ। ਪਰ ਗੁਰਮਤਿ ਦ੍ਰਿੜ੍ਹਾਈ ਨਿਰਮਲ ਜੁਗਤੀ ਹੈ— ਪਰਵਿਰਤੀ ਵਿਚ ਨਿਰਵਿਰਤੀ ਧਾਰਨ ਕਰਨੀ। ਨਿਰਵਿਰਤੀ ਦੇ ਦ੍ਰਿਸ਼ਟੀ-ਕੋਣ ਦੁਆਰਾ ਜਗਤ-ਖੇਡ ਬੇਸੁਆਦੀ ਤੇ ਅਰਥ-ਹੀਣ ਹੋ ਜਾਂਦੀ ਹੈ, ਜੀਵਨ ਰੁੱਖਾ ਤੇ ਬੇਸੁਆਦਾ ਹੋ ਜਾਂਦਾ ਹੈ। ਨਿਰਵਿਰਤੀ ਦੀ ਬਿਰਤੀ ਅਧੀਨ ਕਈ ਮਨੁੱਖ ਸੰਸਾਰ ਤਿਆਗ ਕੇ ਜੰਗਲਾਂ ਨੂੰ ਭੱਜ ਗਏ। ਮਾਇਆਵੀ ਪਦਾਰਥਾਂ ਨੂੰ ਸਰੀਰ ਕਰਕੇ ਤਾਂ ਛੱਡ ਗਏ, ਪਰ ਇਹਨਾਂ ਦੀ ਭੁੱਖ ਮਨ ਵਿੱਚੋਂ ਨਾ ਗਈ, ਮਨ ਪਦਾਰਥਾਂ ਦਾ ਭੁੱਖਾ ਰਿਹਾ ਤੇ ਦੁਖੀ ਹੋਇਆ। ਅਜਿਹੇ ਨਿਰਵਿਰਤੀ ਮਾਰਗ ਦੇ ਧਾਰਨੀਆਂ ਦਾ ਮਨ ਭਟਕਦਾ ਰਿਹਾ :

**ਇਕਿ ਫਿਰਹਿ ਉਦਾਸੀ ਤਿਨ੍ ਕਾਮਿ ਵਿਆਪੈ... ॥੨॥**
**ਤਪੁ ਕਰਤੇ ਤਪਸੀ ਭੂਲਾਏ ॥**
**ਪੰਡਿਤ ਮੋਹੇ ਲੋਭਿ ਸਬਾਏ... ॥੩॥ (੪॥੧)** *(ਆਸਾ ਮ: ੫, ਪੰਨਾ 370)*

---

1. ਸੁਖਮਨੀ ਸਾਹਿਬ, (੭॥੨੩), ਪੰਨਾ 294.

ਸੋ ਨਿਰੀ ਨਿਰਵਿਰਤੀ ਦਾ ਮਾਰਗ ਮਨੁੱਖੀ ਜੀਵਨ ਦਾ ਰਾਹ ਨਹੀਂ ਹੈ।

ਦੂਜੇ ਪਾਸੇ ਪਰਵਿਰਤੀ ਮਾਰਗ ਉੱਤੇ ਚੱਲ ਕੇ ਕਈ ਪੁਰਸ਼ ਮਾਇਕ ਪਦਾਰਥਾਂ ਦੇ ਭੋਗਾਂ ਵਿਚ ਖੱਚਤ ਹੋ ਗਏ। ਉਹਨਾਂ ਨੇ ਖਾਣ ਪੀਣ ਤੇ ਭੋਗ ਭੋਗਣ ਨੂੰ ਜੀਵਨ ਦਾ ਨਿਸ਼ਾਨਾ ਬਣਾ ਲਿਆ ਤੇ ਸੁਆਦਾਂ ਵਿਚ ਏਨੇ ਖੱਚਤ ਹੋਏ ਕਿ ਉਹਨਾਂ ਨੂੰ ਸੁਆਦਲੇ ਪਦਾਰਥ ਵੀ ਬੇਸੁਆਦੇ ਲੱਗਣ ਲੱਗ ਪਏ। ਭੋਗ ਤੇ ਰੋਗ ਦਾ ਗੂੜ੍ਹਾ ਸੰਬੰਧ ਹੈ। ਚਸਕਿਆਂ ਅਧੀਨ ਭੋਗ ਭੋਗਦਿਆਂ ਸਰੀਰ ਰੋਗੀ ਹੋ ਗਿਆ, ਜੀਵਨ ਬੇਸੁਆਦਾ ਤੇ ਦੁਖੀ ਹੋ ਗਿਆ:

**ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥**
**ਭੋਗਹੁ ਰੋਗ ਸੁ ਅੰਤਿ ਵਿਗੋਵੈ ॥੭॥** *(ਮਾਰੂ ਸੋਲਹੇ ਮ: ੧, ਪੰਨਾ 1034)*

**ਭੋਗੀ ਕਉ ਦੁਖੁ ਰੋਗ ਵਿਆਪੈ ॥੮॥੪॥** *(ਬਸੰਤੁ ਮ: ੧ ਅਸਟ, ਪੰਨਾ 1189)*

ਗਿਆਨਵਾਨ ਪੁਰਸ਼ ਮਾਇਆ ਨੂੰ ਪ੍ਰਭੂ ਦੀ ਦਾਤਿ ਜਾਣ ਕੇ ਸੰਜਮ ਨਾਲ ਵਰਤਦੇ ਤੇ ਅਨੰਦ ਲੈਂਦੇ ਹਨ, ਪਰ ਇਸ ਵਿਚ ਖੱਚਤ ਨਹੀਂ ਹੁੰਦੇ। ਉਹਨਾਂ ਦੀ ਰਹਿਣੀ ਕਮਲ ਵਾਂਗ ਹੁੰਦੀ ਹੈ, ਜੋ ਚਿੱਕੜ ਵਿਚ ਰਹਿੰਦਾ ਹੋਇਆ ਚਿੱਕੜ ਤੋਂ ਨਿਰਲੇਪ ਰਹਿੰਦਾ ਹੈ। ਉਹ ਦਾਤਾਂ ਦਾ ਸੁਖ ਮਾਣਦੇ ਹੋਏ ਇਹਨਾਂ ਦੇ ਦੇਣ ਵਾਲੇ ਦਾਤਾਰ-ਪ੍ਰਭੂ ਦੇ ਸ਼ੁਕਰਾਨੇ ਵਿਚ ਰਹਿੰਦੇ ਹਨ ਅਤੇ ਅੰਤਰ-ਆਤਮੇ ਉਸ ਵਿਚ ਲਿਵਲੀਨ ਹੋਏ ਰਹਿੰਦੇ ਹਨ। ਉਹਨਾਂ ਦਾ ਖਾਣਾ, ਪੀਣਾ, ਪਹਿਨਣਾ, ਉਹਨਾਂ ਦੇ ਘਰ, ਮੰਦਰ, ਮਹਿਲ, ਘੋੜੇ, ਹਾਥੀ, ਰਥ, ਸਾਰੇ ਸਫਲ ਤੇ ਪਵਿੱਤਰ ਹੁੰਦੇ ਹਨ। ਭਾਈ ਨੰਦ ਲਾਲ ਜੀ ਦਾ ਕਥਨ ਹੈ:

ਆਰਫ਼ਾਂ ਰਾ ਦੌਲਤੇ ਖ਼ੁਸ਼ਰੂ ਨੁਮਾਸਤ।

ਭਾਵ, ਪ੍ਰਭੂ-ਪ੍ਰੇਮੀਆਂ ਲਈ ਮਾਇਆ ਸੁਖਦਾਈ ਹੁੰਦੀ ਹੈ।

ਗੁਰਬਾਣੀ ਦੀਆਂ ਉਪ੍ਰੋਕਤ ਪੰਗਤੀਆਂ ਦੇ ਆਧਾਰ 'ਤੇ ਅਤੇ ਉੱਪਰ ਕੀਤੀ ਵਿਚਾਰ ਅਨੁਸਾਰ ਮਾਇਆ ਦਾ ਲੱਛਣ ਇਸ ਪ੍ਰਕਾਰ ਹੈ:

"ਦਾਤਾਂ ਦੇ ਦੇਣਹਾਰ ਵਾਹਿਗੁਰੂ ਦੀਆਂ ਦਾਤਾਂ ਦੇ ਮੋਹ ਵਿਚ ਫਸ ਕੇ ਦਾਤੇ-ਪ੍ਰਭੂ ਨੂੰ ਵਿਸਾਰ ਦੇਣਾ ਦੂਜਾ ਭਾਵ ਹੈ। ਮਨ ਵਿਚ ਦੂਜੇ ਭਾਵ ਨੂੰ ਵਸਾਣਾ ਮਾਇਆ ਹੈ।"

***ਪ੍ਰਸ਼ਨ :*** ਮਾਇਆ ਦਾ ਰੂਪ ਕੀ ਹੈ?

***ਉੱਤਰ :*** ਦ੍ਰਿਸ਼ਟਮਾਨ ਸਾਰੇ ਰੂਪ ਮਾਇਆ ਦੇ ਹਨ। ਮਾਇਆ ਵੱਖ ਵੱਖ ਰੂਪਾਂ

ਵਿਚ ਜੀਵਾਂ ਨੂੰ ਭਰਮਾਉਂਦੀ ਹੈ। ਕਈਆਂ ਨੂੰ ਸੁੰਦਰਤਾ ਦੁਆਰਾ ਠੱਗਦੀ ਹੈ, ਕਈਆਂ ਨੂੰ ਚਸਕਿਆਂ ਨਾਲ। ਹਾਥੀ ਲੱਕੜੀ ਦੀ ਹਥਣੀ ਦੇ ਰੂਪ ਦਾ ਮੋਹਿਆ ਹੋਇਆ ਫੰਧੇ ਵਿਚ ਫਸ ਜਾਂਦਾ ਹੈ। ਬਾਂਦਰ ਮੁੱਠੀ ਭਰ ਛੋਲਿਆਂ ਦੇ ਅਤੇ ਤੋਤਾ ਚੋਗੇ ਦੇ ਲਾਲਚ ਵਿਚ ਫਸਿਆ ਪਰ-ਵਸ ਹੋ ਜਾਂਦਾ ਹੈ।

ਮਾਇਆ ਦੇ ਸਾਰੇ ਰੂਪਾਂ ਵਿਚ ਸੁੰਦਰਤਾ ਵੀ ਹੈ ਤੇ ਸਵਾਦ ਵੀ, ਕਿਉਂਜੁ ਇਹਨਾਂ ਦੇ ਰਚੇ ਜਾਣ ਦਾ ਮੰਤਵ ਜੀਵਨ ਵਿਚ ਸੁਹਜ-ਸਵਾਦ ਪੈਦਾ ਕਰਨਾ ਹੈ। ਪਰ ਇਹਨਾਂ ਦੀ ਸ਼ੋਭਾ ਸਥਾਈ ਤੇ ਸਦੀਵੀ ਨਹੀਂ। ਗੁਰਵਾਕ :

**ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ॥**
**ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ,**
**ਜਾਦੀ ਬਿਲਮੁ ਨ ਹੋਇ॥੫॥੧੩॥੩੫॥**

*(ਆਸਾ ਮ: ੩ ਅਸਟ, ਪੰਨਾ 429)*

ਮਾਇਆ ਦੀ ਛਿਨ-ਭੰਗਰਤਾ ਲਈ ਗੁਰਬਾਣੀ ਵਿਚ ਹੇਠ ਲਿਖੇ ਅਲੰਕਾਰ ਵਰਤੇ ਹੋਏ ਹਨ :

| | |
|---|---|
| **ਮ੍ਰਿਗ-ਤ੍ਰਿਸ਼ਨਾ**<br>**ਠਗ-ਨੀਰਾ** | ਮਾਰੂਥਲ ਵਿਚ ਤੇਜ਼ ਧੁੱਪ ਕਾਰਨ ਰੇਤ ਚਮਕਦੀ ਹੈ ਤੇ ਇਸ ਤੋਂ ਪਾਣੀ ਦਾ ਝਉਲਾ ਪੈਂਦਾ ਹੈ। ਤ੍ਰਿਹਾਇਆ ਹਿਰਨ ਇਸ ਵੱਲ ਦੌੜਦਾ ਹੈ, ਪਰ, ਲੱਭਦਾ ਕੁਝ ਨਹੀਂ; ਇਹ ਇਕ ਭੁਲੇਖਾ ਹੀ ਹੈ। |
| **ਹਰਿ ਚੰਦਉਰੀ**<br>**ਗੰਧਰਬ ਨਗਰੀ** | ਧੂੰਏਂ ਅਤੇ ਬੱਦਲਾਂ ਦੇ, ਅਕਾਸ਼ ਵਿਚ ਏਧਰ ਓਧਰ ਹੋਣ ਨਾਲ ਕਈ ਵਾਰੀ ਇਉਂ ਭੁਲੇਖਾ ਪੈਂਦਾ ਹੈ ਜਿਵੇਂ ਅਕਾਸ਼ ਵਿਚ ਮਹਿਲ ਮਾੜੀਆਂ ਬਣੇ ਹੋਏ ਹਨ। ਇਹ ਭੁਲੇਖਾ ਹੀ ਹੈ। |
| **ਤ੍ਰਿਣ ਕੀ ਅਗਨ**<br>**ਮੇਘ ਕੀ ਛਾਇਆ**<br>**ਹੜ ਕਾ ਜਲ** | ਤੀਲਿਆਂ ਦੀ ਅੱਗ ਇੱਕੋ ਵਾਰੀ ਭੜਮੱਚਾ ਬਲ ਕੇ ਛੇਤੀ ਹੀ ਬੁੱਝ ਜਾਂਦੀ ਹੈ। ਬੱਦਲਾਂ ਦੀ ਛਾਂ ਬਹੁਤੀ ਦੇਰ ਨਹੀਂ ਰਹਿੰਦੀ। ਹੜ੍ਹ ਦਾ ਪਾਣੀ ਆਇਆ ਤੇ ਗਿਆ। ਇਹਨਾਂ ਸਾਰਿਆਂ ਦੀ ਕੋਈ ਪਾਇਆਂ ਨਹੀਂ ਹੁੰਦੀ। |

ਇਹੋ ਕਾਰਨ ਹੈ ਕਿ ਮਾਇਕ ਪਦਾਰਥਾਂ ਦੀ ਪ੍ਰਾਪਤੀ ਨਾਲ ਮਨੁੱਖ ਦੇ ਮਨ ਦੀ ਤ੍ਰਿਪਤੀ ਨਹੀਂ ਹੁੰਦੀ। ਜਿਉਂ ਜਿਉਂ ਪਦਾਰਥ ਮਿਲਦੇ ਹਨ, ਇਹਨਾਂ ਲਈ ਤ੍ਰਿਸ਼ਨਾ ਹੋਰ ਵਧਦੀ ਜਾਂਦੀ ਹੈ:

**ਇਨ੍ ਸਿਉ ਪ੍ਰੀਤਿ ਕਰੀ ਘਨੇਰੀ ॥**
**ਜਉ ਮਿਲੀਐ ਤਉ ਵਧੈ ਵਧੇਰੀ ॥੧॥੩੬॥੮੭॥**

*(ਆਸਾ ਮ: ੫, ਪੰਨਾ 392)*

***ਪ੍ਰਸ਼ਨ:*** ਮਾਇਆ ਦਾ ਦੁਖਦਾਈ ਰੂਪ ਕਿਹੜਾ ਹੈ?

***ਉੱਤਰ:*** ਮਾਦੀ ਪਦਾਰਥਾਂ ਦੇ ਰੂਪ, ਰੰਗ ਤੇ ਸੁਆਦ ਸਭ ਮਾਇਆ ਦੇ ਹੀ ਹਨ। ਇਹ ਸਾਰੇ ਹੀ ਸੁਖਦਾਈ ਵੀ ਹਨ ਤੇ ਦੁਖਦਾਈ ਵੀ। ਮਾਇਆ ਇਕ ਚੰਗੀ ਦਾਸੀ ਹੈ, ਪਰ ਇਕ ਡਾਢੀ ਮਾਲਕਾਣੀ ਵੀ। ਜੇ ਇਸ ਦੀ ਲੋੜੀਂਦੀ ਤੇ ਯੋਗ ਵਰਤੋਂ ਕੀਤੀ ਜਾਵੇ ਤੇ ਇਸ ਨੂੰ ਆਪਣੇ ਕਾਬੂ ਵਿਚ ਰੱਖਿਆ ਜਾਵੇ ਤਾਂ ਮਾਇਆ ਸੁਖਦਾਈ ਹੈ। ਮਾਇਆ ਦੁਖਦਾਈ ਓਦੋਂ ਹੁੰਦੀ ਹੈ ਜਦੋਂ ਮਨੁੱਖ ਉੱਤੇ ਮਾਇਆ ਦੀ ਤ੍ਰਿਸ਼ਨਾ ਸਵਾਰ ਹੋ ਜਾਵੇ। ਫਿਰ ਮਨੁੱਖ ਦਾ ਜੀਵਨ ਬੇਜੁਗਤਾ ਹੋ ਜਾਂਦਾ ਹੈ। ਹਰ ਦਮ ਲਿਉਂ ਲਿਉਂ ਕਰਦਾ ਰਹਿੰਦਾ ਹੈ:

**ਸਹਸ ਖਟੇ ਲਖ ਕਉ ਉਠਿ ਧਾਵੈ ॥**
**ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥੫॥੧੨॥**

*(ਸੁਖਮਨੀ ਸਾਹਿਬ, ਪੰਨਾ 279)*

**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ਰਹਾਉ॥**
**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥**
**ਪਰੈ ਪਰੈ ਹੀ ਕਉ ਲੁਝੀ ਹੇ ॥੧॥੧੫੪॥** *(ਗਉੜੀ ਮ: ੫, ਪੰਨਾ 213)*

ਮਾਇਆ ਬੜੀ ਮਿੱਠੀ ਤੇ ਮਨ-ਮੋਹਣੀ ਹੈ। ਇਸ ਦਾ ਮਿੱਠਾ ਤੇ ਮਨ-ਮੋਹਣਾ ਰੂਪ ਪ੍ਰਭੂ ਨੇ ਆਪ ਬਣਾਇਆ ਹੈ। ਜੇ ਅਜਿਹਾ ਨਾ ਹੋਏ ਤਾਂ ਜਗਤ-ਖੇਡ ਚੱਲ ਹੀ ਨਹੀਂ ਸਕਦੀ। ਆਪਣੀ ਸੁੰਦਰਤਾ ਤੇ ਸੁਆਦ ਦੇ ਬਲ ਬੋਤੇ 'ਤੇ ਮਾਇਆ ਨੇ ਸਾਰਾ ਸੰਸਾਰ ਆਪਣੇ ਭਰਮ-ਜਾਲ ਵਿਚ ਫਸਾ ਰੱਖਿਆ ਹੈ। ਗੁਰਦੇਵ ਫ਼ੁਰਮਾਉਂਦੇ ਹਨ:

**ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ ॥**

**ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ॥**
**ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥੧੦॥**

*(ਰਾਮਕਲੀ ਮ: ੩ ਅਨੰਦੁ, ਪੰਨਾ 918)*

ਇਸ ਦੀ ਸੁੰਦਰਤਾ ਉੱਤੇ ਮੋਹਤ ਹੋ ਕੇ ਜੀਵ ਇਸ ਨੂੰ ਸਭ ਕੁਝ ਸਮਝ ਲੈਂਦਾ ਹੈ। ਬਸ ਇਹੋ ਭੁਲੇਖਾ ਹੈ, ਜੋ ਮਨੁੱਖ ਦੀ ਭਟਕਣਾ ਤੇ ਖ਼ੁਆਰੀ ਦਾ ਕਾਰਨ ਹੈ। ਮਾਇਆ ਬਹੁਤ ਕੁਝ ਹੈ, ਪਰ ਸਭ ਕੁਝ ਨਹੀਂ। ਸਭ ਕੁਝ ਇਸ ਦਾ ਰਚਨਹਾਰ ਵਾਹਿਗੁਰੂ ਹੈ।

ਮਨੁੱਖ ਭੁੱਲ ਜਾਂਦਾ ਹੈ ਕਿ ਬਾਹਰਲੀ ਚਮਕ ਦਮਕ ਹੀ ਸੁੰਦਰਤਾ ਨਹੀਂ ਹੁੰਦੀ। 'ਹਰ ਵਸਤੂ ਜੋ ਚਮਕਦੀ ਹੈ, ਸੋਨਾ ਨਹੀਂ ਹੁੰਦੀ,' ਇਹ ਇਕ ਸਿਖਿਆਦਾਇਕ ਕਹਾਵਤ ਹੈ। ਜੇ ਸੁੰਦਰਤਾ ਦਾ ਨਿਰਭਰ ਬਾਹਰਲੀ ਚਟਕ ਮਟਕ ਉੱਤੇ ਹੀ ਹੋਵੇ ਤਾਂ ਤੁੰਮਾ ਬਾਹਰੋਂ ਕਿੰਨਾ ਸੋਹਣਾ ਲੱਗਦਾ ਹੈ, ਪਰ ਅੰਦਰੋਂ ਕੌੜਾ ਮਹੁਰਾ ਹੁੰਦਾ ਹੈ ਤੇ ਇਸ ਦਾ ਮੁੱਲ ਕੱਚੀ ਕੌਡੀ ਵੀ ਨਹੀਂ ਪੈਂਦਾ। ਸੱਪ ਦੀ ਬਾਹਰਲੀ ਸ਼ਕਲ ਕਿੰਨੀ ਮਨ-ਮੋਹਣੀ ਲੱਗਦੀ ਹੈ, ਪਰ ਅੰਦਰ ਵਿਸ ਭਰੀ ਹੋਈ ਹੈ। ਸੱਪ ਨੂੰ ਭਾਵੇਂ ਦੁੱਧ ਪਿਲਾਓ, ਡੰਗ ਹੀ ਮਾਰਦਾ ਹੈ। ਕਸੁੰਭੇ ਦਾ ਰੰਗ ਦੇਖਣ ਨੂੰ ਕਿੰਨਾ ਸੁਹਾਵਣਾ ਤੇ ਸ਼ੋਖ਼ ਲੱਗਦਾ ਹੈ, ਪਰ ਇਸ ਦੇ ਫਿਟਦਿਆਂ ਦੇਰ ਨਹੀਂ ਲੱਗਦੀ, ਤੇ ਫਿਟਿਆ ਹੋਇਆ ਰੰਗ ਕੱਪੜੇ ਦਾ ਸਤਿਆਨਾਸ ਕਰ ਦੇਂਦਾ ਹੈ।

ਸਾਰੇ ਮਾਦੀ ਰੂਪ, ਰੰਗ ਤੇ ਸੁਆਦ ਸਰੀਰਕ ਨਿਰਬਾਹ ਲਈ ਅਤਿ ਲੋੜੀਂਦੇ ਹਨ। ਇਹਨਾਂ ਦੀ ਵਰਤੋਂ ਬਗ਼ੈਰ ਸਰੀਰ ਜੀਵਤ ਨਹੀਂ ਰਹਿ ਸਕਦਾ, ਜੀਵਨ ਦੀ ਕਾਰ ਨਹੀਂ ਚੱਲ ਸਕਦੀ। ਇਹ ਪਦਾਰਥ ਜੀਵਨ ਦੇ ਨਿਸ਼ਾਨੇ ਤਕ ਪੁੱਜਣ ਲਈ ਹੱਥ-ਠੋਕੇ ਹਨ, ਜੀਵਨ ਦਾ ਨਿਸ਼ਾਨਾ ਨਹੀਂ। ਜੀਵਨ ਦਾ ਨਿਸ਼ਾਨਾ ਹੈ ਆਤਮਾ ਨੂੰ ਪਰਮ-ਆਤਮੇ (ਵਾਹਿਗੁਰੂ) ਵਿਚ ਲੀਨ ਕਰ ਕੇ ਪਰਮ-ਸੁਖ ਦੀ ਪ੍ਰਾਪਤੀ ਕਰਨੀ।

ਮਨੁੱਖੀ ਜੀਵਨ ਦੇ ਦੋ ਪ੍ਰਮੁੱਖ ਰਾਹ ਹਨ 'ਲਿਵ' ਅਤੇ 'ਧਾਤੁ':

**ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ॥**

*(ਸਿਰੀਰਾਗ ਕੀ ਵਾਰ, ਮ: ੩, ਪੰਨਾ 87)*

'ਲਿਵ' ਅਸਲੇ ਨਾਲ ਜੁੜਨ ਦਾ ਮਾਰਗ ਹੈ, ਰੂਹਾਨੀ ਰਸਤਾ ਹੈ। ਇਹ ਜੀਵਨ-

ਨਿਸ਼ਾਨੇ ਦੀ ਪੂਰਤੀ ਦਾ ਰਾਹ ਹੈ। ਇਸ ਉੱਤੇ ਚੱਲਦਿਆਂ ਮਾਨਸਿਕ ਟਿਕਾਅ ਬਣਿਆ ਰਹਿੰਦਾ ਹੈ, ਸ਼ਾਂਤੀ ਮਿਲਦੀ ਹੈ ਤੇ ਅੰਤ ਨੂੰ ਪਰਮ ਸੁਖ ਤੇ ਪੂਰਨ ਤ੍ਰਿਪਤੀ ਪ੍ਰਾਪਤ ਹੁੰਦੀ ਹੈ। ਲਿਵ-ਹੀਣ ਜੀਵਨ ਫਿੱਕਾ ਤੇ ਨਿਗੂਣਾ ਹੁੰਦਾ ਹੈ। ਗੁਰਦੇਵ ਦਾ ਹੁਕਮ ਹੈ:

**ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥**
**ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥**

*(ਰਾਮਕਲੀ ਮ: ੩ ਅਨੰਦੁ, ਪੰਨਾ 917)*

ਦੂਜਾ ਰਾਹ ਹੈ 'ਧਾਤੁ' ਦਾ, ਅਥਵਾ ਮਾਦੇ ਨਾਲ ਜੁੜਨ ਦਾ। ਇਹ ਜੀਵਨ-ਨਿਸ਼ਾਨੇ ਤੋਂ ਉਕ ਜਾਣ ਦਾ ਤੇ ਵਿਚ-ਵਿਚਾਲੇ ਅਟਕ ਜਾਣ ਦਾ ਮਾਰਗ ਹੈ। ਇਸ ਰਾਹ ਉੱਤੇ ਚੱਲਦਿਆਂ ਮਾਨਸਿਕ ਖਿੰਡਾਅ ਬਣਿਆ ਰਹਿੰਦਾ ਹੈ, ਮਾਦੀ ਪਦਾਰਥਾਂ ਨਾਲ ਮੋਹ ਪੈ ਜਾਂਦਾ ਹੈ, ਤ੍ਰਿਸ਼ਨਾ ਵਧ ਜਾਂਦੀ ਹੈ। ਮਨ ਹਰ ਵੇਲੇ ਹਲਕੇ ਕੁੱਤੇ ਵਾਂਗ ਪਦਾਰਥਾਂ ਦੇ ਲੋਭ ਲਾਲਚ ਵਿਚ ਭਟਕਦਾ ਫਿਰਦਾ ਹੈ। ਪਦਾਰਥਾਂ ਦਾ ਦਾਤਾ ਵਿਸਰ ਜਾਂਦਾ ਹੈ। ਦਾਸੀ-ਮਾਇਆ ਭੁੱਲੇ ਮਨੁੱਖ ਦੀ ਮਾਲਕਣ ਬਣ ਬਹਿੰਦੀ ਹੈ। ਮਾਇਆ ਦਾ ਇਹ ਰੂਪ ਮਨੁੱਖ ਲਈ ਅਤਿ ਦੁਖਦਾਈ ਹੋ ਨਿਬੜਦਾ ਹੈ।

***ਪ੍ਰਸ਼ਨ :*** ਮਾਇਆ ਦਾ ਦੁਖਦਾਈ ਰੂਪ ਕਿਹੋ ਜਿਹਾ ਹੈ ਤੇ ਇਸ ਤੋਂ ਛੁਟਕਾਰੇ ਦਾ ਕੀ ਸਾਧਨ ਹੈ?

***ਉੱਤਰ :*** **ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥**
**ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ ॥**
**ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ ॥**
**ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ ॥੨॥ (੫)**

*(ਗੂਜਰੀ ਕੀ ਵਾਰ, ਮ: ੩, ਪੰਨਾ 510)*

**ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥**
**ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ ॥**

*(ਵਾਰ ਸੋਰਠਿ, ਸਲੋਕੁ ਮ: ੩, ਪੰਨਾ 643)*

**ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ ॥੨੨॥**

*(ਸਲੋਕ ਵਾਰਾਂ ਤੇ ਵਧੀਕ ਮ: ੩, ਪੰਨਾ 1415)*

## ਵਿਚਾਰ

ਮਾਇਆ ਲਈ ਗੁਰਬਾਣੀ ਵਿਚ ਨਾਗਨੀ (ਸਰਪਨੀ), ਠਗਣੀ, ਚੋਰਟੀ, ਬਿਖਿਆ ਆਦਿ ਨਾਮ ਵਰਤੇ ਗਏ ਹਨ। ਇਸ ਦੀ ਮਾਰ ਤੋਂ ਅਥਵਾ ਇਸ ਦੇ ਛਲ-ਛਿਦਰ ਤੋਂ ਬ੍ਰਹਮਾ ਬਿਸ਼ਨ ਤੇ ਮਹਾਂਦੇਵ ਵਰਗੇ ਦੇਵਤੇ ਵੀ ਬਚ ਨਹੀਂ ਸਕੇ। ਇਸ ਦਾ ਬੜਾ ਦਬਦਬਾ ਹੈ, ਜਿਥੇ ਜਾ ਖਲੋਵੇ, ਅਗਲੇ ਦੀ ਮਤ ਮਾਰ ਸੁੱਟਦੀ ਹੈ। ਕਈ ਜੁਗਾਂ ਦੀ ਕੀਤੀ ਤਪੱਸਿਆ ਇਕ ਪਲ ਵਿਚ ਨਸ਼ਟ ਭ੍ਰਸ਼ਟ ਕਰ ਛੱਡਦੀ ਹੈ। ਤਾਮਸੀ ਬੁੱਧੀ ਵਾਲੇ ਲੋਕ ਤਾਂ ਇਸ ਦੀ ਪਰਜਾ ਹੀ ਹਨ, ਪਰ ਸ੍ਰੇਸ਼ਟ ਬੁੱਧੀ ਵਾਲੇ ਲੋਕੀਂ ਵੀ; ਕੀ ਦੇਵਤੇ ਤੇ ਮੁਨੀਸ਼ਰ, ਕੀ ਤਪੱਸਵੀ ਤੇ ਪੁੱਗੇ ਹੋਏ ਸਿਧ ਜੋਗੀ, ਕੀ ਗਿਆਨੀ ਤੇ ਸ਼ਾਸਤਰ-ਗਿਆਤਾ ਪੰਡਿਤ, ਇਸ ਦੇ ਭਰਮ-ਜਾਲ ਤੋਂ ਨਹੀਂ ਬਚ ਸਕਦੇ। ਬ੍ਰਹਮ ਲੋਕ ਤੇ ਇੰਦਰ ਲੋਕ ਵੀ ਇਸ ਨੇ ਆਪਣੇ ਵੱਸ ਵਿਚ ਕੀਤੇ ਹੋਏ ਹਨ। ਤਿੰਨਾਂ ਹੀ ਭਵਨਾਂ ਵਿਚ ਇਸ ਦਾ ਬੋਲ-ਬਾਲਾ ਹੈ।

ਹਰ ਥਾਵੇਂ ਮਾਰੋ ਮਾਰ ਕਰਦੀ ਫਿਰਦੀ ਹੈ। ਕੀ ਮਜਾਲ ਕਿਸੇ ਦੀ ਕਿ ਇਸ ਦੇ ਮੂਹਰੇ ਉਭਾਸਰ ਸਕੇ।

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ—ਇਹ ਪੰਜ ਵਿਕਾਰ ਇਸ ਫਫੇ-ਕੁੱਟਣੀ ਮਾਇਆ ਦੇ ਏਜੰਟ ਹਨ। ਇਹ ਪੰਜ ਕੁੱਤੇ ਕੁਦਰਤ ਵੱਲੋਂ ਮਨੁੱਖ ਦੇ ਅੰਦਰ ਅੰਮ੍ਰਿਤ-ਖ਼ਜ਼ਾਨੇ ਦੀ ਰਖਵਾਲੀ ਲਈ ਰੱਖੇ ਹੋਏ ਹਨ, ਪਰ ਇਹ ਬੜੇ ਚਲਾਕ ਨੇ। ਮਾਇਆ ਦੀ ਠੱਗ-ਬੂਟੀ ਸੁੰਘਾ ਕੇ ਜੀਵ ਨੂੰ ਬੇਹੋਸ਼ ਕਰ ਦੇਂਦੇ ਹਨ ਤੇ ਆਪ ਹੀ ਉਸ ਦੀ ਕੀਮਤੀ ਪੂੰਜੀ ਲੁੱਟ ਲੈਂਦੇ ਹਨ। ਜਿਹੜਾ ਵੀ ਇਹਨਾਂ ਦੇ ਝਾਂਸੇ ਵਿਚ ਫਸ ਜਾਵੇ, ਉਸ ਦੀ ਬੇਪਤੀ ਕਰਦੇ ਹਨ, ਬੁਰੀ ਬਾਬ ਬਣਾਂਦੇ ਹਨ। ਇਹ ਮਿੱਤਰ ਬਣ ਕੇ ਤੇ ਜੀਵ ਨੂੰ ਵਿਸਾਹ ਦੇ ਕੇ ਠੱਗੀ ਮਾਰਦੇ ਹਨ।

ਮੋਮੋਠੱਗਣੀ ਮਾਇਆ ਅਤੇ ਉਸ ਦੇ ਮੂੰਹ-ਜ਼ੋਰ ਤੇ ਚਲਾਕ ਏਜੰਟਾਂ ਤੋਂ, ਮਾਂ, ਪਿਓ, ਭਰਾ, ਮਿੱਤਰ, ਸੰਬੰਧੀ, ਕੋਈ ਵੀ ਛੁਡਾ ਨਹੀਂ ਸਕਦਾ। ਕੋਈ ਕਿਸੇ ਦੂਜੇ ਦੀ ਰੱਖਿਆ ਤਾਂ ਕਰ ਸਕੇ ਜੇ ਆਪ ਇਹਨਾਂ ਦੀ ਮਾਰ ਤੋਂ ਬਚਿਆ ਹੋਵੇ।

ਮਾਇਆ-ਨਾਗਣੀ ਦੇ ਡੰਗ ਤੋਂ ਉਹੋ ਵਡਭਾਗਾ ਮਨੁੱਖ ਹੀ ਬਚ ਸਕਦਾ ਹੈ ਜਿਸ ਨੂੰ ਪੂਰਾ ਸਤਿਗੁਰੂ ਮਿਲ ਪਵੇ ਅਤੇ ਉਸ ਨੂੰ ਪੂਰੇ ਸਤਿਗੁਰੂ ਪਾਸੋਂ ਇਸ ਮਾਇਆ ਸਰਪਨੀ ਦੇ ਜ਼ਹਿਰ ਨੂੰ ਦੂਰ ਕਰਨ ਵਾਲਾ ਗਾਰੜੀ ਮੰਤਰ (ਗੁਰ-ਮੰਤਰ) ਪ੍ਰਾਪਤ ਹੋ ਜਾਵੇ। ਅਜਿਹੇ ਗੁਰੂ ਦੀ ਸ਼ਰਨ ਪਏ ਗੁਰਮੁਖ ਪ੍ਰਾਣੀ

ਉੱਤੇ ਮਾਇਆ-ਨਾਗਣੀ ਦੀ ਜ਼ਹਿਰ ਦਾ ਅਸਰ ਨਹੀਂ ਹੋ ਸਕਦਾ, ਸਗੋਂ ਪੂਰੇ ਗੁਰੂ ਦੇ ਗਾਰੜੀ ਮੰਤਰ (ਗੁਰ-ਮੰਤਰ) ਦੀ ਤੁਫ਼ੈਲ ਇਸ ਦਾ ਜ਼ਹਿਰ ਕੁਸ਼ਤਾ ਬਣ ਜਾਂਦਾ ਹੈ, ਜੋ ਸਗੋਂ ਲਾਭਦਾਇਕ ਹੁੰਦਾ ਹੈ:

**ਹਉਮੈ ਮਾਇਆ ਮੋਹਣੀ ਦੂਜੈ ਲਗੈ ਜਾਇ ॥**
**ਨਾ ਇਹ ਮਾਰੀ ਨ ਮਰੈ ਨਾ ਇਹ ਹਟਿ ਵਿਕਾਇ ॥**
**ਗੁਰ ਕੈ ਸਬਦਿ ਪਰਜਾਲੀਐ ਤਾ ਇਹ ਵਿਚਹੁ ਜਾਇ ॥**
**ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ ॥**
**ਨਾਨਕ ਮਾਇਆ ਕਾ ਮਾਰਣੁ ਸਬਦੁ ਹੈ,**
**ਗੁਰਮੁਖਿ ਪਾਇਆ ਜਾਇ ॥੨॥੧੦॥**

*(ਬਿਲਾਵਲ ਕੀ ਵਾਰ, ਮ: ੩, ਪੰਨਾ 853)*

ਅਥਵਾ :

**ਜਿਨਾ ਸਤਿਗੁਰੁ ਭੇਟਿਆ ਤਿਨ ਨੇੜਿ ਨ ਭਿਟੈ ਮਾਇ ॥੬॥**

*(ਗਉੜੀ ਬੈਰਾਗਣਿ ਮ: ੩, ਪੰਨਾ 233)*

ਕਲਜੁਗ ਵਿਚ ਪੂਰਾ ਗੁਰੂ ਧੁਰੋਂ ਪਠਾਇਆ ਸ੍ਰੀ ਗੁਰੂ ਨਾਨਕ ਦੇਵ ਅਤੇ ਉਸ ਦਾ ਪਰਗਟ ਪ੍ਰਮਾਣ ਸ਼ਬਦ-ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ।

ਪਰਛਾਵੇਂ ਨੂੰ ਫੜਨ ਦੀ ਕੋਸ਼ਿਸ਼ ਕਰੋ, ਇਹ ਅੱਗੇ ਤੋਂ ਅੱਗੇ ਦੌੜਦਾ ਜਾਂਦਾ ਹੈ। ਪਰ ਸੂਰਜ ਵੱਲ ਮੂੰਹ ਕੀਤਿਆਂ ਪਰਛਾਵਾਂ ਮਗਰ ਲੱਗਾ ਫਿਰਦਾ ਹੈ। ਇਹੋ ਹਾਲ ਮਾਇਆ ਦਾ ਹੈ। ਜੀਵਨ ਦੀ ਠੀਕ ਜੁਗਤੀ ਇਹ ਹੈ ਕਿ ਅਕਾਲ ਪੁਰਖ ਵੱਲ ਮੂੰਹ ਰੱਖਿਆ ਜਾਵੇ। ਬਸ ਫਿਰ ਮਾਇਆ ਪਿੱਛੇ ਦੌੜੀ ਫਿਰਦੀ ਹੈ:

**ਗਹੁ ਕਰਿ ਪਕਰੀ ਨ ਆਈ ਹਾਥਿ ॥**
**ਪ੍ਰੀਤਿ ਕਰੀ ਚਾਲੀ ਨਹੀ ਸਾਥਿ ॥**
**ਕਹੁ ਨਾਨਕ ਜਉ ਤਿਆਗਿ ਦਈ ॥**
**ਤਬ ਓਹ ਚਰਣੀ ਆਇ ਪਈ ॥੧॥੧੮॥੨੯॥**

*(ਰਾਮਕਲੀ ਮ: ੫, ਪੰਨਾ 891)*

**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥**
**ਚਰਣੀ ਲਾਗੈ ਤਾ ਮਹਲੁ ਪਾਵੈ ॥** *(ਗਉੜੀ ਮ: ੩ ਅਸਟ, ਪੰਨਾ 231)*

**ਗਿਆਨੀ ਕੀ ਹੋਇ ਵਰਤੀ ਦਾਸਿ ॥**
**ਕਰ ਜੋੜੇ ਸੇਵਾ ਕਰੇ ਅਰਦਾਸਿ ॥**

**ਜੋ ਤੂੰ ਕਹਹਿ ਸੁ ਕਾਰ ਕਮਾਵਾ ॥**
**ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥੪॥੧॥**

*(ਆਸਾ ਮ: ੫, ਪੰਨਾ 370)*

**ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ,**
**ਤਿਨੀ ਵਿਚੇ ਮਾਇਆ ਪਾਇਆ ॥੨੯॥**

*(ਰਾਮਕਲੀ ਮ: ੩ ਅਨੰਦੁ, ਪੰਨਾ 921)*

# ਮਨੁੱਖਾ ਦੇਹੀ

***ਪ੍ਰਸ਼ਨ :*** ਮਨੁੱਖਾ ਦੇਹੀ ਕੀ ਹੈ ?

***ਉੱਤਰ :*** **ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥**
**ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿ ਮੰਦਰੁ ਨ ਹੋਇ ॥੨॥ (੧੧॥੧)**

*(ਪ੍ਰਭਾਤੀ ਮਹਲਾ ੩, ਪੰਨਾ 1346)*

**ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ ॥**
**ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ ॥**
**ਗੁਰ ਕੈ ਸਬਦਿ ਵਣਜਨਿ ਵਾਪਾਰੀ,**
**ਨਦਰੀ ਆਪਿ ਮਿਲਾਇਦਾ ॥੪॥ (੧੬॥੨॥੨੬)**

*(ਮਾਰੂ ਮਹਲਾ ੩, ਪੰਨਾ 1059)*

## ਵਿਚਾਰ

ਮਨੁੱਖਾ ਦੇਹੀ ਅਕਾਲ ਪੁਰਖ ਦਾ ਇਕ ਅਜੂਬਾ ਹੈ। ਪੰਜਾਂ ਤੱਤਾਂ ਦਾ ਬਣਿਆ ਇਹ ਮਾਨੋ ਹਰੀ ਦਾ ਮੰਦਰ ਹੈ, ਜਿਸ ਵਿਚ ਪ੍ਰਭੂ ਵੱਸਦਾ ਹੈ। ਮਨੁੱਖਾ ਦੇਹੀ ਇਕ ਅਮੋਲਕ ਦਾਤਿ ਹੈ ਤੇ ਚੁਰਾਸੀ ਲੱਖ ਜੂਨਾਂ ਦੀ ਸਿਰਤਾਜ ਹੈ। ਮਨੁੱਖਾ ਦੇਹੀ ਦੀ ਉਤਮਤਾ ਦਾ ਨਿਰਭਰ ਇਸ ਦੀ ਬਾਹਰਲੀ ਬਨਾਵਟ ਉੱਤੇ ਨਹੀਂ, ਅੰਦਰਲੀ ਖ਼ਾਸੀਅਤ ਉੱਤੇ ਹੈ। ਪ੍ਰਭੂ ਦਾ ਵਾਸਾ ਤਾਂ ਸਾਰੀ ਰਚਨਾ ਵਿਚ ਹੈ। ਮਨੁੱਖਾ ਦੇਹੀ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਰਾਹੀਂ ਪ੍ਰਭੂ ਵਿਚ ਲੀਨਤਾ ਪ੍ਰਾਪਤ ਕੀਤੀ ਜਾ ਸਕਦੀ ਹੈ।

**ਪ੍ਰਸ਼ਨ :** ਮਨੁੱਖਾ ਦੇਹੀ ਦੀਆਂ ਕੀ ਕੀ ਵਿਸ਼ੇਸ਼ਤਾਈਆਂ ਹਨ ?

**ਉੱਤਰ :** **ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥**
**ਵਜਾਇਆ ਵਾਜਾ ਪਉਣ,**
**ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥**
**ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥੩੮॥**

*(ਰਾਮਕਲੀ ਮ: ੩, ਅਨੰਦੁ, ਪੰਨਾ 922)*

**ਮੇਰੈ ਕਰਤੈ ਇਕ ਬਣਤ ਬਣਾਈ ॥**
**ਇਸੁ ਦੇਹੀ ਵਿਚਿ ਸਭ ਵਥੁ ਪਾਈ ॥**
**ਨਾਨਕ ਨਾਮੁ ਵਣਜਹਿ ਰੰਗਿ ਰਾਤੇ ਗੁਰਮੁਖਿ ਕੋ ਨਾਮੁ ਪਾਇਦਾ ॥੧੬॥੬॥੨੦॥**

*(ਮਾਰੂ ਮਹਲਾ ੩, ਪੰਨਾ 1064)*

**ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥**
**ਇਸੁ ਕਾਇਆ ਅੰਦਰਿ ਨਉ ਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ॥**
**ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ,**
**ਪਾਈਐ ਗੁਰ ਕੈ ਸਬਦਿ ਵੀਚਾਰਾ ॥੪॥ (੮॥੨)**

*(ਸੂਹੀ ਮ: ੩ ਅਸਟਪਦੀਆ, ਪੰਨਾ 754)*

**ਸਭਿ ਰਸ ਦੇਹੀ ਅੰਦਰਿ ਪਾਏ ॥**
**ਵਿਰਲੇ ਕਉ ਗੁਰੁ ਸਬਦੁ ਬੁਝਾਏ ॥**
**ਅੰਦਰੁ ਖੋਜੇ ਸਬਦੁ ਸਾਲਾਹੇ ਬਾਹਰਿ ਕਾਹੇ ਜਾਹਾ ਹੇ ॥੬॥**

*(ਮਾਰੂ ਮਹਲਾ ੩, ਪੰਨਾ 1056)*

**ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥**
**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ ॥੨॥ (੪॥੨)**

*(ਸੋਰਠਿ ਮ: ੩, ਪੰਨਾ 600)*

## ਵਿਚਾਰ

ਇਹ ਮਨੁੱਖਾ ਸਰੀਰ ਮਾਨੋ ਇਕ ਗੁਫ਼ਾ ਹੈ, ਜਿਸ ਵਿਚ ਸਵਾਸਾਂ ਦੁਆਰਾ ਵਾਜਾ ਵੱਜ ਰਿਹਾ ਹੈ। ਇਸ ਦੇ ਨੌਂ ਦੁਆਰੇ ਪਰਗਟ ਹਨ ਤੇ ਦਸਵਾਂ ਦੁਆਰਾ ਗੁਪਤ ਹੈ। ਫਿਰ ਇਸ ਦਸਮ ਦੁਆਰ ਨੂੰ ਬਜਰ ਕਪਾਟ ਜੜੇ ਹੋਏ ਹਨ। ਇਹ ਕਿਸੇ ਤਰੀਕੇ ਨਾਲ ਖੁੱਲ੍ਹ ਨਹੀਂ ਸਕਦੇ। ਖੁੱਲ੍ਹਦੇ ਹਨ ਕੇਵਲ ਗੁਰੂ ਦੇ ਸ਼ਬਦ ਦੀ ਕੁੰਜੀ ਲਾਇਆਂ :

**ਬਜਰ ਕਪਾਟ ਕਾਇਆ ਗੜ੍ਹ ਭੀਤਰਿ ਕੂੜੁ ਕੁਸਤੁ ਅਭਿਮਾਨੀ ॥**
**ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ ॥**
**ਉਪਾਇ ਕਿਤੈ ਨ ਲਭਨੀ ਕਰਿ ਭੇਖ ਥਕੇ ਭੇਖਵਾਨੀ ॥**
**ਗੁਰ ਸਬਦੀ ਖੋਲਾਈਅਨ੍ਹਿ ਹਰਿ ਨਾਮੁ ਜਪਾਨੀ ॥੧੪॥**

*(ਵਾਰ ਗੂਜਰੀ ਮ: ੩, ਪੰਨਾ 514)*

**ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥**
**ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥**
**ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥**
**ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥੧੫॥**

*(ਰਾਮਕਲੀ ਕੀ ਵਾਰ ਮਹਲਾ ੩, ਪੰਨਾ 954)*

ਇਸ ਦਸਵੇਂ ਦੁਆਰੇ ਦੀ ਸੋਝੀ ਕਿਸੇ ਵਡਭਾਗੇ ਮਨੁੱਖ ਨੂੰ ਹੁੰਦੀ ਹੈ, ਜਿਸ ਨੂੰ ਪ੍ਰਭੂ ਦੀ ਮਿਹਰ ਨਾਲ ਪੂਰਾ ਸਤਿਗੁਰੂ ਮਿਲ ਪਵੇ ਅਤੇ ਅੰਦਰ ਭੈ-ਭਾਵਨੀ ਜਾਗ ਉੱਠੇ। ਦਸਵੇਂ ਦੁਆਰ ਬਾਰੇ ਗੁਰਬਾਣੀ ਦਾ ਫ਼ੁਰਮਾਨ ਹੈ:

**ਦਸਵੈ ਦੁਆਰਿ ਕੁੰਚੀ ਜਬ ਦੀਜੈ ॥**
**ਤਉ ਦਇਆਲ ਕੋ ਦਰਸਨੁ ਕੀਜੈ ॥੨੪॥**

*(ਗਉੜੀ ਬਾਵਨ ਅਖਰੀ ਕਬੀਰ ਜੀ, ਪੰਨਾ 341)*

ਕੁਦਰਤ ਦਾ ਵਿਸ਼ਵ ਵਿਚ ਪਸਰਿਆ ਸਾਰਾ ਪਸਾਰਾ ਕਾਇਆਂ ਦੇ ਅੰਦਰ ਮੌਜੂਦ ਹੈ। ਇਸ ਕਾਇਆਂ ਦੇ ਅੰਦਰ ਰਤਨ ਪਦਾਰਥ ਵੀ ਹਨ ਤੇ ਕਚ ਪਿਚ ਵੀ, ਅੰਮ੍ਰਿਤ ਵੀ ਹੈ ਤੇ ਵਿਖ ਵੀ। ਆਪਣੀ ਭਾਵਨਾ ਅਨੁਸਾਰ ਹਰ ਕੋਈ ਮਨ-ਭਾਉਂਦੀ ਵਸਤੂ ਪ੍ਰਾਪਤ ਕਰ ਲੈਂਦਾ ਹੈ।

ਇਸ ਕਾਇਆਂ ਦੇ ਅੰਦਰ ਨਾਮ ਦਾ ਅਮੋਲਕ ਖ਼ਜ਼ਾਨਾ ਗੁਪਤ ਰੱਖਿਆ ਹੋਇਆ ਹੈ, ਪਰ ਇਹ ਖ਼ਜ਼ਾਨਾ ਗੁਰੂ ਦੀ ਸ਼ਰਨ ਪਿਆਂ ਹੀ ਪਰਗਟ ਹੁੰਦਾ ਹੈ।

ਇਸ ਸਰੀਰ ਵਿਚ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਇਹ ਪੰਜ ਚੋਰ ਵੀ ਵੱਸਦੇ ਹਨ, ਜੋ ਮਾਇਆ ਵਿਚ ਮਗਨ ਜੀਵਾਂ ਦਾ ਅੰਮ੍ਰਿਤ ਖ਼ਜ਼ਾਨਾ ਲੁੱਟ ਲੈਂਦੇ ਹਨ। ਉਹਨਾਂ ਤੋਂ ਕੋਈ ਸਾਕ ਅੰਗ, ਮਿੱਤਰ ਦੋਸਤ ਬਚਾਅ ਨਹੀਂ ਸਕਦਾ। ਗੁਰੂ ਦੀ ਮੇਹਰ ਦੁਆਰਾ ਹੀ ਕੋਈ ਇਹਨਾਂ ਡਾਕੂਆਂ ਤੋਂ ਆਪਣੀ ਪੂੰਜੀ ਬਚਾਅ ਸਕਦਾ ਹੈ।

***ਪ੍ਰਸ਼ਨ :*** ਜਦੋਂ ਕਿ ਦੇਹੀ ਵਿਚ ਚੰਗੇ ਮੰਦੇ ਦੋਵੇਂ ਹੀ ਤੱਤ ਹਨ, ਚੰਗੇ ਤੱਤ ਗ੍ਰਹਿਣ ਕਰਨ ਅਤੇ ਮੰਦੇ ਤੱਤਾਂ ਤੋਂ ਛੁਟਕਾਰੇ ਲਈ ਕੀ ਉਪਾਉ ਕੀਤਾ ਜਾਏ ?

**ਉੱਤਰ :** **ਕਾਇਆ ਕੁਸੁਧ ਹਉਮੈ ਮਲੁ ਲਾਈ ॥**
**ਜੇ ਸਉ ਧੋਵਹਿ ਤਾ ਮੈਲੁ ਨ ਜਾਈ ॥**
**ਸਬਦਿ ਧੋਪੈ ਤਾ ਹਛੀ ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੇ ॥੧੦॥**

*(ਮਾਰੂ ਮਹਲਾ ੩, ਪੰਨਾ 1045)*

**ਏਹਾ ਕਾਇਆ ਰੋਗਿ ਭਰੀ, ਬਿਨੁ ਸਬਦੈ ਦੁਖੁ ਹਉਮੈ ਰੋਗੁ ਨ ਜਾਇ ॥**
**ਸਤਿਗੁਰੁ ਮਿਲੈ ਤਾ ਨਿਰਮਲ ਹੋਵੈ, ਹਰਿ ਨਾਮੋ ਮੰਨਿ ਵਸਾਇ ॥੨॥ (੭)**

*(ਵਡਹੰਸ ਕੀ ਵਾਰ, ਮ: ੩, ਪੰਨਾ 588)*

**ਕਾਇਆ ਨਗਰੀ ਸਬਦੇ ਖੋਜੇ ਨਾਮੁ ਨਵੰ ਨਿਧਿ ਪਾਈ ॥੨੨॥**

*(ਰਾਮਕਲੀ ਮਹਲਾ ੩, ਪੰਨਾ 910)*

## ਵਿਚਾਰ

ਮਨੁੱਖਾ ਦੇਹੀ ਨੂੰ ਨਾਸ ਕਰਨ ਵਾਲਾ ਪ੍ਰਧਾਨ ਰੋਗ 'ਹਉਮੈ' ਹੈ। ਹਉਮੈ ਸਾਰੇ ਵਿਕਾਰਾਂ ਦਾ ਮੂਲ-ਮੁੱਢ ਹੈ। ਹਉਮੈ ਦੂਰ ਹੁੰਦੀ ਹੈ ਸ਼ਬਦ ਦੁਆਰਾ ਅਤੇ ਸ਼ਬਦ ਮਿਲਦਾ ਹੈ ਗੁਰੂ ਕੋਲੋਂ ਗੁਰ-ਦੀਖਿਆ ਵਜੋਂ। ਗੁਰ-ਸ਼ਬਦ ਦੀ ਕਮਾਈ ਕਰਨ ਨਾਲ ਮਾਇਆ ਦਾ ਭਰਮ ਵਿਚੋਂ ਉੱਡ ਪੁੱਡ ਜਾਂਦਾ ਹੈ ਤੇ ਇਹ ਕਾਇਆਂ ਕੰਚਨ-ਵੰਨੀ ਹੋ ਜਾਂਦੀ ਹੈ:

**ਕਾਇਆ ਕੰਚਨੁ ਤਾਂ ਥੀਐ ਜਾਂ ਸਤਿਗੁਰੁ ਲਏ ਮਿਲਾਏ ॥**
**ਭ੍ਰਮੁ ਮਾਇਆ ਵਿਚਹੁ ਕਟੀਐ ਸਚੜੈ ਨਾਮਿ ਸਮਾਏ ॥੨॥੪॥**

*(ਵਡਹੰਸੁ ਮਹਲਾ ੩, ਪੰਨਾ 585)*

**ਕੰਚਨ ਕਾਇਆ ਨਿਰਮਲੀ ਜੋ ਸਚਿ ਨਾਮਿ ਸਚਿ ਲਾਗੀ ॥੨॥੧੨॥**

*(ਵਡਹੰਸ ਕੀ ਵਾਰ, ਮ: ੩, ਪੰਨਾ 590)*

ਕਾਇਆਂ ਨੂੰ ਸੋਧਣ ਪ੍ਰਬੋਧਣ ਦਾ ਕੇਵਲ ਇੱਕੋ ਇਕ ਉਪਾਉ ਹੈ—ਗੁਰੂ ਸ਼ਬਦ ਦੀ ਕਮਾਈ ਕਰਨੀ:

**ਇਹੁ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ ॥**
**ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ,**
**ਪਾਈਐ ਗੁਰ ਕੈ ਹੇਤਿ ਅਪਾਰਿ ॥੮॥੧੦॥੩੨॥**

*(ਆਸਾ ਮ: ੩, ਪੰਨਾ 427)*

**ਪ੍ਰਸ਼ਨ :** ਪੰਜ-ਭੂਤਕ ਬਣਤਰ ਸਾਰੇ ਮਨੁੱਖੀ ਸਰੀਰਾਂ ਦੀ ਇੱਕੋ ਜਿਹੀ ਹੈ, ਫਿਰ ਇਹ ਸਰੀਰ ਚੰਗੇ ਮੰਦੇ ਕਿਉਂ ਹਨ ?

**ਉੱਤਰ :** **ਮਨਮੁਖ ਦੇਹੀ ਭਰਮੁ ਭਤਾਰੋ ॥**
**ਦੁਰਮਤਿ ਮਰੈ ਨਿਤ ਹੋਇ ਖੁਆਰੋ ॥**
**ਕਾਮਿ ਕ੍ਰੋਧਿ ਮਨੁ ਦੂਜੈ ਲਾਇਆ ਸੁਪਨੈ ਸੁਖੁ ਨ ਤਾਹਾ ਹੇ ॥੧੩॥**

*(ਮਾਰੂ ਮਹਲਾ ੩, ਪੰਨਾ 1058)*

**ਕੰਚਨ ਦੇਹੀ ਸਬਦੁ ਭਤਾਰੋ ॥ ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ ॥**
**ਮਹਲਾ ਅੰਦਰਿ ਗੈਰ ਮਹਲੁ ਪਾਏ, ਭਾਣਾ ਬੁਝਿ ਸਮਾਹਾ ਹੇ ॥੧੪॥**

*(ਮਾਰੂ ਮਹਲਾ ੩, ਪੰਨਾ 1058)*

**ਕਾਇਆ ਵਿਚਿ ਤੋਟਾ ਕਾਇਆ ਵਿਚਿ ਲਾਹਾ ॥**
**ਗੁਰਮੁਖਿ ਖੋਜੇ ਵੇਪਰਵਾਹਾ ॥**
**ਗੁਰਮੁਖਿ ਵਣਜਿ ਸਦਾ ਸੁਖੁ ਪਾਏ,**
**ਸਹਜੇ ਸਹਜਿ ਮਿਲਾਇਦਾ ॥੧੨॥** *(ਮਾਰੂ ਮਹਲਾ ੩, ਪੰਨਾ 1066)*

ਪੰਜ-ਭੂਤਕ ਬਣਤਰ ਕੇਵਲ ਸਾਰੇ ਮਨੁੱਖੀ ਸਰੀਰਾਂ ਦੀ ਹੀ ਇੱਕੋ ਜਿਹੀ ਨਹੀਂ, ਸਗੋਂ ਪਸ਼ੂ-ਪੰਖੀਆਂ ਦੀ ਵੀ ਏਵੇਂ ਹੀ ਹੈ। ਉਹਨਾਂ ਦੇ ਵੀ ਕੰਨ, ਨੱਕ, ਮੂੰਹ, ਪੈਰ ਆਦਿ ਹਨ। ਸ਼ਕਲ ਭਾਵੇਂ ਉਹਨਾਂ ਦੀ ਵੱਖੋ-ਵੱਖਰੀ ਹੈ। ਮਨੁੱਖ ਵਿਚ ਤੇ ਪਸ਼ੂ ਵਿਚ ਫ਼ਰਕ ਕੇਵਲ ਇਹੋ ਹੀ ਹੈ ਕਿ ਮਨੁੱਖ ਵਿਚ ਬੁੱਧੀ ਵਧੇਰੇ ਵਿਕਸਤ ਹੈ। ਮਨੁੱਖ ਨੂੰ ਆਪਣੇ ਰਚਣਹਾਰ ਪ੍ਰਭੂ ਦੀ ਸੂਝ ਹੈ ਅਤੇ ਉਸ ਨਾਲ ਮਿਲਾਪ ਦਾ ਸਾਧਨ ਤੇ ਸਮਰੱਥਾ ਪ੍ਰਾਪਤ ਹੈ। ਜੇ ਇਹ ਗੁਣ ਨਹੀਂ ਤਾਂ ਮਨੁੱਖ ਵਿਚ ਤੇ ਪਸ਼ੂ ਵਿਚ ਕੋਈ ਅੰਤਰ ਨਹੀਂ। ਮਨੁੱਖਾ ਦੇਹੀ ਜੀਵ ਦੇ ਆਤਮਿਕ ਵਿਕਾਸ ਦਾ ਜ਼ਰੀਆ ਹੈ। ਇਸੇ ਲਈ ਦੇਵਤੇ ਵੀ ਮਨੁੱਖਾ ਦੇਹੀ ਦੀ ਪ੍ਰਾਪਤੀ ਲਈ ਤਰਸਦੇ ਹਨ।

ਮਨਮੁਖ ਮਨੁੱਖ ਦੀ ਦੇਹੀ ਦਾ ਖਸਮ 'ਭਰਮ' ਹੈ। ਉਸ ਨੂੰ ਵਾਹਿਗੁਰੂ ਦੀ ਹਸਤੀ ਦਾ ਯਕੀਨ ਹੀ ਨਹੀਂ। ਮਾਇਆ ਦੇ ਮੋਹ ਕਾਰਨ ਮਨਮੁਖ ਦੀ ਮੱਤ ਖੋਟੀ ਰਹਿੰਦੀ ਹੈ, ਕਾਮਾਦਿਕ ਵਿਸ਼ਿਆਂ ਵਿਚ ਗ੍ਰਸਿਆ ਦੁਖੀ ਹੁੰਦਾ ਰਹਿੰਦਾ ਹੈ ਤੇ ਅਮੋਲਕ ਮਨੁੱਖਾ ਜਨਮ ਅਜਾਈਂ ਗਵਾ ਲੈਂਦਾ ਹੈ।

ਗੁਰਮੁਖ ਮਨੁੱਖ ਦੀ ਦੇਹੀ ਦਾ ਖਸਮ 'ਸ਼ਬਦ' ਹੈ, ਜੋ ਸਾਰੀ ਹੋਂਦ ਦਾ ਮੂਲ ਤੇ ਆਧਾਰ ਹੈ। ਉਹ ਜੀਵਨ-ਪ੍ਰਯੰਤ ਸ਼ਬਦ-ਅੰਮ੍ਰਿਤ ਦਾ ਅਨੰਦ ਮਾਣਦਾ

ਰਹਿੰਦਾ ਹੈ ਅਤੇ ਇਸ ਦੇਹੀ ਵਿਚ ਹੀ ਲਾ-ਮਕਾਨ ਪ੍ਰਭੂ ਨੂੰ ਪ੍ਰਾਪਤ ਕਰ ਕੇ ਉਸ ਦੀ ਰਜ਼ਾ ਵਿਚ ਚੱਲਦਾ ਹੋਇਆ, ਉਸ ਵਿਚ ਹੀ ਸਮਾਅ ਜਾਂਦਾ ਹੈ। ਤੇ ਏਸ ਤਰ੍ਹਾਂ ਆਪਣੀ ਜੀਵਨ-ਯਾਤਰਾ ਸਫਲ ਕਰ ਲੈਂਦਾ ਹੈ।

## ਮਨ

ਮਨੁੱਖੀ ਸਰੀਰ ਨੂੰ ਜੇ ਇਕ ਘੋੜਾ ਮਿਥਿਆ ਜਾਏ ਤਾਂ ਇਸ ਦਾ ਕੋਚਵਾਨ ਮਨ ਹੈ। ਮਨੁੱਖੀ ਸਰੀਰ ਦੇ ਕਰਮ-ਇੰਦਰੇ ਹੱਥ, ਪੈਰ, ਮੂੰਹ ਆਦਿ ਤੇ ਗਿਆਨ-ਇੰਦਰੇ ਅੱਖਾਂ, ਕੰਨ, ਨੱਕ, ਚਮੜੀ ਆਦਿ ਮਨ ਦੀ ਕਮਾਨ ਹੇਠ ਕੰਮ ਕਰਦੇ ਹਨ। ਬਾਹਰਲੇ ਨਜ਼ਾਰਿਆਂ ਜਾਂ ਬਾਹਰਲੀਆਂ ਘਟਨਾਵਾਂ ਦੇ ਸੁਨੇਹੇ ਗਿਆਨ-ਇੰਦਰੇ ਮਨ ਨੂੰ ਲਿਆ ਕੇ ਦੇਂਦੇ ਹਨ। ਅੱਖਾਂ ਦੱਸਦੀਆਂ ਹਨ—ਫਲਾਣਾ ਆਇਆ ਹੈ, ਕੰਨ ਦੱਸਦੇ ਹਨ—ਔਹ ਗੱਲ ਹੋ ਰਹੀ ਹੈ, ਜੀਭ ਦੱਸਦੀ ਹੈ ਇਹ ਚੀਜ਼ ਕੌੜੀ ਹੈ, ਇਹ ਮਿੱਠੀ ਹੈ। ਮਨ ਆਪ ਕੁਝ ਨਹੀਂ ਕਰਦਾ। ਗਿਆਨ-ਇੰਦਰਿਆਂ ਦੁਆਰਾ ਸੂਚਨਾ ਲੈ ਕੇ ਇਹ ਸਾਰੀ ਕਿਰਿਆ ਕਰਮ-ਇੰਦਰਿਆਂ ਰਾਹੀਂ ਕਰਵਾਉਂਦਾ ਹੈ।

ਮਨੁੱਖ ਦੀ ਹਰ ਪੱਖ ਵਿਚ ਤਰੱਕੀ ਜਾਂ ਤ੍ਰੁੱਟੀ ਦਾ ਨਿਰਭਰ ਮਨ ਉੱਤੇ ਹੈ। ਜੇ ਮਨ ਉਸਾਰੂ ਵਿਚਾਰ ਚਿਤਵਨ ਕਰੇ ਤਾਂ ਮਨੁੱਖ ਅਵੱਸ਼ ਤਰੱਕੀ ਕਰੇਗਾ, ਪਰ ਇਸ ਦੇ ਉਲਟ ਜੇ ਮਨ ਢਾਹੂ ਜਾਂ ਮਾਰੂ ਰੁਚੀਆਂ ਉਤਪੰਨ ਕਰੇ ਤਾਂ ਮਨੁੱਖ ਅਧੋਗਤੀ ਵਿਚ ਜਾਵੇਗਾ।

ਅਧਿਆਤਮਕ ਖੇਤਰ ਵਿਚ ਤਰੱਕੀ ਦਾ ਨਿਰਭਰ ਸਾਰਾ ਮਨ ਉੱਤੇ ਹੈ, ਕਿਉਂਕਿ ਸਾਰਾ ਨਿਬੇੜਾ ਭਾਵਨਾ ਉੱਤੇ ਹੈ। ਜੇ ਮਨ ਸਾਥ ਨਾ ਦੇਵੇ ਤਾਂ ਸਰੀਰ ਦੀ ਸਾਰੀ ਕਿਰਿਆ ਕਰਮ-ਕਾਂਡ ਬਣ ਕੇ ਰਹਿ ਜਾਂਦੀ ਹੈ। ਏਸੇ ਲਈ ਅਧਿਆਤਮਵਾਦ ਵਿਚ ਮਨ ਬੜਾ ਮਹੱਤਵ ਰੱਖਦਾ ਹੈ, ਪਰ ਚੂੰਕਿ ਮਨ ਦਿੱਸਦਾ ਨਹੀਂ ਇਸ ਲਈ ਸਾਧਾਰਨ ਜਗਿਆਸੂ ਭੰਬਲ-ਭੂਸਿਆਂ ਵਿਚ ਪਿਆ ਰਹਿੰਦਾ ਹੈ।

ਸੋ ਮਨ ਬਾਰੇ ਠੀਕ ਗਿਆਨ ਹੋਣਾ ਜਗਿਆਸੂ ਲਈ ਅਤਿਅੰਤ ਲਾਭਕਾਰੀ ਹੈ। ਗੁਰਬਾਣੀ ਵਿਚ ਮਨ ਬਾਰੇ ਬਹੁਤ ਗਿਆਨ ਦਿੱਤਾ ਹੋਇਆ ਹੈ। ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਦੇ ਆਧਾਰ 'ਤੇ ਇਸ ਬਾਰੇ ਵਿਚਾਰ ਕਰਨ ਦਾ ਯਤਨ ਕੀਤਾ ਜਾਂਦਾ ਹੈ।

*ਪ੍ਰਸ਼ਨ :* ਪਾਤਸ਼ਾਹ! ਮਨ ਦਾ ਸਰੂਪ ਕੀ ਹੈ?

*ਉੱਤਰ :* **ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥(੫)**

*(ਆਸਾ ਮ: ੩ ਛੰਤ, ਪੰਨਾ 441)*

**ਇਹੁ ਮਨੁ ਕਾਸੀ ਸਭਿ ਤੀਰਥ ਸਿਮ੍ਰਿਤਿ ਸਤਿਗੁਰ ਦੀਆ ਬੁਝਾਇ... ॥੪॥੬॥**

*(ਗੂਜਰੀ ਮ: ੩ ਪੰਚਪਦੇ, ਪੰਨਾ 491)*

**ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ ॥੫॥**

*(ਸੂਹੀ ਮ: ੩, ਪੰਨਾ 754)*

## ਵਿਚਾਰ

ਮਨ ਜੋਤਿ ਹੈ, ਸ਼ਕਤੀ ਹੈ। ਮਨ ਦੀ ਘਾੜਤ ਪੰਜਾਂ ਤੱਤਾਂ ਵਾਲੀ ਨਹੀਂ। ਇਹ ਪਰਮ-ਤੱਤ ਦੀ ਘਾੜਤ ਵਾਲੀ ਵਸਤੂ ਹੈ ਤੇ ਪਰਮ-ਜੋਤਿ ਦੀ ਅੰਸ਼ ਹੈ। ਮੂਲ ਰੂਪ ਵਿਚ ਮਨ ਇਕ ਸ਼ਕਤੀਸ਼ਾਲੀ ਸੱਤਾ ਹੈ। ਪਰਮ-ਸੱਤਾ ਦੀ ਅੰਸ਼ ਹੋਣ ਦੇ ਨਾਤੇ ਇਹ ਦੇਸ਼ ਕਾਲ ਦੀਆਂ ਹੱਦਾਂ ਦੀ ਕੈਦ ਤੋਂ ਮੁਕਤ ਹੈ। ਇਹ ਮਨ ਇਕ ਛਿਨ ਭਰ ਵਿਚ ਤਿੰਨਾਂ ਭਵਨਾਂ ਦਾ ਚੱਕਰ ਕੱਟ ਆਉਂਦਾ ਹੈ, ਦੂਰੀ ਇਸ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ। ਫਿਰ ਪਲ ਵਿਚ ਇਹ ਟਪੂਸੀ ਮਾਰ ਕੇ ਬੀਤੇ ਕਾਲ ਵਿਚ ਜਾ ਪੁੱਜਦਾ ਹੈ ਤੇ ਬੀਤੀਆਂ ਘਟਨਾਵਾਂ ਦਾ ਅਨੰਦ ਮਾਣ ਆਉਂਦਾ ਹੈ। ਸਕਿੰਟ ਵਿਚ ਆਉਣ ਵਾਲੇ ਕਾਲ ਵੱਲ ਧਾਈ ਕਰ ਕੇ ਭਵਿੱਖ ਬਾਰੇ ਪਲਾਨਾਂ ਘੜਦਾ ਹੈ। ਮਨ ਨੂੰ ਅੱਗੇ ਪਿੱਛੇ ਜਾਣ ਵਿਚ ਕੋਈ ਰੁਕਾਵਟ ਨਹੀਂ ਤੇ ਨਾ ਹੀ ਕੋਈ ਦੇਰ ਲੱਗਦੀ ਹੈ। ਮਨੁੱਖ ਦਾ ਬਣਾਇਆ ਪ੍ਰਮਾਣੂ-ਰਾਕਟ ਇਕ ਵੱਡਾ ਅਜੂਬਾ ਹੈ, ਪਰ ਉਸ ਦੀ ਸ਼ਕਤੀ ਸੀਮਿਤ ਹੈ। ਉਸ ਦੀ ਸਪੀਡ (ਤੇਜ਼-ਚਾਲ) ਤੇ ਪਹੁੰਚ-ਸ਼ਕਤੀ ਨਿਸ਼ਚਿਤ ਹੈ, ਪਰ ਮਨ ਦੀ ਸ਼ਕਤੀ ਅਥਾਹ ਹੈ, ਅਮਿਤ ਹੈ। ਮਨ ਇਕ ਅਜਿਹਾ ਵਚਿੱਤਰ ਅਵਾਹਨ ਹੈ, ਜੋ ਮਨੁੱਖ ਨੂੰ ਕਾਲ ਵਿੱਚੋਂ ਚੁੱਕ ਕੇ ਅਕਾਲ ਵਿਚ ਅਪੜਾਅ ਦਿੰਦਾ ਹੈ।

ਮਨ ਸ਼ਕਤੀ ਦਾ ਭੰਡਾਰ ਹੈ। ਇਹ ਮਨ ਰਤਨਾਂ ਵਰਗੀ ਅਮੋਲਕ ਵਸਤੂ ਹੈ, ਜੋ ਵਿਧਾਤਾ ਵੱਲੋਂ ਹਰੇਕ ਜੀਵ ਨੂੰ ਪ੍ਰਦਾਨ ਕੀਤੀ ਹੋਈ ਹੈ। ਮਨ ਜੋ ਜੀਅ ਆਵੇ ਬਣ ਸਕਦਾ ਹੈ, ਬਸ਼ਰਤੇ ਕਿ ਇਸ ਦੀ ਸ਼ਕਤੀ ਦੀ ਯੋਗ ਵਰਤੋਂ ਕੀਤੀ ਜਾਵੇ।

*ਪ੍ਰਸ਼ਨ :* ਏਨੀ ਸ਼ਕਤੀਸ਼ਾਲੀ ਵਸਤੂ ਕੋਲ ਹੁੰਦਿਆਂ ਫਿਰ ਹਰ ਕੋਈ ਸ਼ਕਤੀਸ਼ਾਲੀ ਕਿਉਂ ਨਹੀਂ ਬਣ ਜਾਂਦਾ ?

*ਉੱਤਰ :* **ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ, ਕਾਲਾ ਹੋਆ ਸਿਆਹੁ ॥**
**ਖੰਨਲੀ ਧੋਤੀ ਉਜਲੀ ਨ ਹੋਵਈ, ਜੇ ਸਉ ਧੋਵਣਿ ਪਾਹੁ ॥੧॥੨੨॥**

*(ਸਲੋਕ ਮ: ੩, ਵਾਰ ਸੋਰਠਿ, ਪੰਨਾ 651)*

## ਵਿਚਾਰ

ਇਹ ਮਨ ਮੈਲਾ ਹੋਇਆ ਪਿਆ ਹੈ ਤੇ ਮੈਲ ਦੇ ਕਈ ਲੇਅ ਚੜ੍ਹੇ ਹੋਏ ਹਨ। ਕਈ ਜੂਨਾਂ ਵਿਚ ਭਟਕਣ ਮਗਰੋਂ ਮਨੁੱਖਾ ਦੇਹੀ ਮਿਲੀ ਹੈ। ਜਨਮਾਂ ਜਨਮਾਂ ਦੀ ਮੈਲ ਮਨ 'ਤੇ ਚੜ੍ਹੀ ਹੋਈ ਹੈ। ਮਲੀਨ ਹੋਇਆ ਪਿਆ ਮਨ ਜੰਗਾਲਿਆ ਗਿਆ ਹੈ। ਥੋੜ੍ਹੀ ਮੈਲ ਹੋਵੇ ਤਾਂ ਯਤਨ ਕੀਤਿਆਂ ਲਹਿ ਜਾਵੇ, ਪਰ ਇਸ ਉੱਤੇ ਤਾਂ ਮੈਲ ਦੇ ਕਈ ਕੋਟ ਚੜ੍ਹੇ ਪਏ ਹਨ। ਇਹ ਮਨ ਤੇਲੀ ਦੀ ਟਾਕੀ ਵਾਂਗ ਗੰਦਾ ਹੋਇਆ ਪਿਆ ਹੈ, ਜਿਸ ਨਾਲ ਉਹ ਹਰ ਵੇਲੇ ਗੰਦੇ ਮੰਦੇ ਤੇ ਥਿੰਦੇ ਹੱਥ ਪੂੰਝਦਾ ਰਹਿੰਦਾ ਹੈ। ਉਸ ਟਾਕੀ ਨੂੰ ਭਾਵੇਂ ਸਉ ਚਟ ਸਾਬਣ ਦੇ ਲਾਈਏ, ਉੱਜਲੀ ਹੋਣ ਵਿਚ ਹੀ ਨਹੀਂ ਆਉਂਦੀ।

*ਪ੍ਰਸ਼ਨ :* ਮਨ ਨੂੰ ਕਾਹਦੀ ਮੈਲ ਲੱਗੀ ਹੋਈ ਹੈ ?

*ਉੱਤਰ :* **ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ ॥**
**ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ ॥**
**ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ ॥**
**ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ ॥੧॥ (੩੧॥੬੪)**

*(ਸਿਰੀਰਾਗੁ ਮ: ੩, ਪੰਨਾ 39)*

## ਵਿਚਾਰ

ਮਨ ਨੂੰ ਬੜੀ ਚੰਦਰੀ ਮੈਲ ਲੱਗੀ ਹੋਈ ਹੈ। ਇਹ ਮੈਲ ਹੈ ਹਉਮੈ ਦੀ, ਭਾਵ ਹਉਂ-ਹਉਂ, ਮੈਂ-ਮੈਂ ਕਰਨ ਦੀ। ਅਨੇਕਾਂ ਜੂਨਾਂ ਵਿਚ ਮਨ ਹਉਂ-ਹਉਂ, ਮੈਂ-ਮੈਂ ਕਰਦਾ ਰਿਹਾ ਹੈ ਤੇ ਪਿਛਲੇ ਸਾਰੇ ਮਲੀਨ ਸੰਸਕਾਰ ਇਸ ਉੱਤੇ ਆਪਣਾ ਗ਼ਲਬਾ (ਦਬਾਅ) ਪਾਈ ਬੈਠੇ ਹਨ। ਇਸ ਹਉਮੈ ਦੇ ਕਾਰਨ ਮਨ ਆਪਣੇ ਆਪ ਨੂੰ ਆਪਣੀ ਪਰਮ-ਹਸਤੀ ਤੋਂ ਵੱਖ ਸਮਝਦਾ ਹੈ ਤੇ ਚਸਕਿਆਂ ਦੇ ਅਧੀਨ ਕਰਮ ਕਰਦਾ ਹੈ। ਮਨ ਆਪਣੇ

ਆਪ ਨੂੰ ਕਰਮ ਕਰਨ ਵਿਚ ਸੁਤੰਤਰ, ਭਾਵ ਸ੍ਵੈ-ਕਰਤਾ ਸਮਝਦਾ ਹੈ ਤੇ ਇਸ ਤਰ੍ਹਾਂ ਇਸ ਦੀ ਪਰਮਾਤਮਾ ਤੋਂ ਵਿਥ ਪੈ ਜਾਂਦੀ ਹੈ। ਇਹ ਵਿਥ ਦੂਜਾ ਭਾਵ ਹੈ, ਇਹ ਵਿਕਾਰ ਹੈ ਤੇ ਇਸ ਦੂਜੇ ਭਾਵ ਕਾਰਨ ਮੈਲ ਵਧਦੀ ਚਲੀ ਜਾਂਦੀ ਹੈ।

ਮਨ ਦੀ ਮੈਲ ਨੂੰ ਧੋਣ ਲਈ ਲੋਕੀਂ ਅਨੇਕ ਕਰਮ ਕਰਦੇ ਹਨ, ਜਿਵੇਂ ਕਿ ਜੋਗ-ਆਸਣ ਕਰਨੇ, ਤੀਰਥਾਂ 'ਤੇ ਨਹਾਉਣਾ, ਦਾਨ ਪੁੰਨ ਕਰਨਾ, ਆਦਿ। ਪਰ ਹਉਮੈ ਦੇ ਅਧੀਨ ਕੀਤੇ ਹੋਏ ਸਾਰੇ ਕੰਮ ਮੈਲ ਧੋ ਨਹੀਂ ਸਕਦੇ, ਸਗੋਂ ਹੋਰ ਮੈਲ ਲਾ ਦਿੰਦੇ ਹਨ, ਕਿਉਂਕਿ ਇਹਨਾਂ ਦੇ ਕਰਨ ਨਾਲ ਮਨ ਵਿਚ ਹੰਕਾਰ ਵਧ ਜਾਂਦਾ ਹੈ। ਜੇਕਰ ਮਨ ਮੈਲਾ ਹੋਵੇ ਤਾਂ ਮਨੁੱਖ ਦਾ ਸਭ ਕੁਝ ਮੈਲਾ ਹੁੰਦਾ ਹੈ, ਕਿਉਂਕਿ ਮੈਲੇ ਮਨ ਵਿੱਚੋਂ ਸਵੱਛ ਵਿਚਾਰ ਕਦੇ ਉਪਜ ਹੀ ਨਹੀਂ ਸਕਦੇ। ਮੈਲ ਤਾਂ ਲੱਗੀ ਹੋਈ ਹੈ ਮਨ ਨੂੰ, ਪਰ ਲੋਕੀਂ ਤੀਰਥਾਂ 'ਤੇ ਜਾ ਕੇ ਧੋਂਦੇ ਹਨ ਸਰੀਰ ਨੂੰ। ਅੰਦਰ ਦੀ ਮੈਲ ਬਾਹਰੋਂ ਧੋਤਿਆਂ ਭਲਾ ਕਿਵੇਂ ਲੱਥੇ:

**ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥**
**ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ ॥੧॥**
**ਜਪਿ ਮਨ ਮੇਰੇ ਤੂ ਏਕੋ ਨਾਮੁ ॥**
**ਸਤਗੁਰਿ ਦੀਆ ਮੋ ਕਉ ਏਹੁ ਨਿਧਾਨੁ ॥੧॥ਰਹਾਉ॥**
**ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ ॥**
**ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ ॥੨॥**

*(ਵਡਹੰਸੁ ਮਹਲਾ ੩, ਪੰਨਾ 558)*

**ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ ॥**
**ਇਹੁ ਮਨੁ ਵਸਿ ਨ ਆਵਈ, ਥਕੇ ਕਰਮ ਕਮਾਇ ॥**
**ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ ॥**
**ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ ॥੨॥੬॥**

*(ਵਾਰ ਸੋਰਠਿ, ਮ: ੩, ਪੰਨਾ 644-45)*

***ਪ੍ਰਸ਼ਨ :*** ਫਿਰ ਮਨ ਦੀ ਮੈਲ ਕਿਵੇਂ ਉਤਰੇ ?

***ਉੱਤਰ :*** **ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ,**
**ਗੁਰ ਕੈ ਸਬਦਿ ਫਿਰਿ ਜੀਵੈ ਕੋਇ ॥**
**ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ ॥੪॥੧॥**

*(ਵਡਹੰਸੁ ਮ: ੩, ਪੰਨਾ 558)*

ਮਨੁ ਮੈਲਾ ਇਵ ਸੁਧੁ ਹੈ ਹਰਿ ਨਾਮੁ ਧਿਆਏ ॥੧੭॥

(ਵਾਰ ਸੂਹੀ ਮ: ੩, ਪੰਨਾ 791)

ਧੰਧੈ ਧਾਵਤ ਮਨੁ ਭਇਆ ਮਨੂਰਾ ॥
ਫਿਰਿ ਹੋਵੈ ਕੰਚਨੁ ਭੇਟੈ ਗੁਰੁ ਪੂਰਾ ॥ (੪)

(ਮਾਰੂ ਸੋਲਹੇ, ਮ: ੩, ਪੰਨਾ 1047)

ਹਰਿ ਮੰਦਰ ਮਹਿ ਮਨੁ ਲੋਹਟੁ ਹੈ, ਮੋਹਿਆ ਦੂਜੈ ਭਾਇ ॥
ਪਾਰਸਿ ਭੇਟਿਐ ਕੰਚਨੁ ਭਇਆ ਕੀਮਤਿ ਕਹੀ ਨ ਜਾਇ ॥੧੦॥

(ਪ੍ਰਭਾਤੀ ਮ: ੩ ਬਿਭਾਸ, ਪੰਨਾ 1346)

ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ,
ਹਉਮੈ ਵਿਚਹੁ ਜਾਇ ॥੧॥੧੭॥

(ਗੂਜਰੀ ਕੀ ਵਾਰ, ਸਲੋਕ ਮ: ੩, ਪੰਨਾ 515)

ਗੁਰਮੁਖਿ ਏਹੁ ਮਨੁ ਜੀਵਤੁ ਮਰੈ ਸਚਿ ਰਹੈ ਲਿਵ ਲਾਇ ॥
ਨਾਨਕ ਇਸੁ ਮਨ ਕੀ ਮਲੁ ਇਉ ਉਤਰੈ ਹਉਮੈ ਸਬਦਿ ਜਲਾਇ ॥੨॥੨੧॥

(ਵਾਰ ਸੋਰਠਿ, ਮ: ੩, ਪੰਨਾ 650)

## ਵਿਚਾਰ

ਹਉਮੈ ਦੀ, ਦੂਜੇ ਭਾਵ ਦੀ, ਅਥਵਾ ਵਿਕਾਰਾਂ ਦੀ ਮੈਲ ਦੂਰ ਕੇਵਲ ਤਦੋਂ ਹੁੰਦੀ ਹੈ ਜਦੋਂ ਜੀਵ ਨੂੰ ਪੂਰੇ ਸਤਿਗੁਰੂ ਦਾ ਮਿਲਾਪ ਹੋ ਜਾਏ ਤੇ ਸਤਿਗੁਰੂ ਦੇ ਬਖ਼ਸ਼ੇ ਹੋਏ ਨਾਮ ਦੀ ਕਮਾਈ ਕੀਤੀ ਜਾਵੇ। ਗੁਰੂ-ਪਾਰਸ ਦੀ ਕਲਾ-ਕ੍ਰਿਸ਼ਮਾਇਣੀ ਛੁਹ ਨਾਲ, ਨਾਮ ਸਿਮਰਨ ਦੀ ਬਰਕਤ ਨਾਲ ਮਨੂਰ-ਮਨ ਤਤਕਾਲ ਨਿਰਮਲ ਹੋ ਕੇ ਬਾਰਾਂ-ਵੰਨੀ ਕੰਚਨ ਬਣ ਜਾਂਦਾ ਹੈ। ਇਸ ਤਰ੍ਹਾਂ ਮਨ ਵੱਸ ਵਿਚ ਆ ਜਾਂਦਾ ਹੈ। ਬੇਕਾਬੂ ਮਨ ਮਨੁੱਖ ਦਾ ਸਭ ਤੋਂ ਵੱਡਾ ਦੁਸ਼ਮਣ ਹੈ ਤੇ ਵੱਸ ਵਿਚ ਆਇਆ ਮਨ ਸਭ ਤੋਂ ਸ੍ਰੇਸ਼ਟ ਮਿੱਤਰ। ਪਰ ਮਨ ਸੌਖੇ ਕੀਤੇ ਵੱਸ ਵਿਚ ਨਹੀਂ ਆਉਂਦਾ। ਮਨ ਮਸਤ ਹਾਥੀ ਵਾਂਗ ਤੇ ਬੇਮੁਹਾਰ ਊਠ ਵਾਂਗ ਔਝੜੇ ਪਿਆ ਉਜਾੜਾ ਪਾਈ ਰੱਖਦਾ ਹੈ। ਗੁਰੂ ਪਾਤਸ਼ਾਹ ਆਪਣੇ ਗੁਰਸਿੱਖ-ਪੁੱਤਰਾਂ ਨੂੰ ਮਨ ਵੱਸ ਕਰਨ ਦੀ ਜੁਗਤੀ ਇਸ ਪ੍ਰਕਾਰ ਦੱਸਦੇ ਹਨ:

ਮਨੁ ਮਰੈ ਧਾਤੁ ਮਰਿ ਜਾਇ ॥
ਬਿਨੁ ਮਨ ਮੂਏ ਕੈਸੇ ਹਰਿ ਪਾਇ ॥

ਇਹੁ ਮਨੁ ਮਰੈ ਦਾਰੂ ਜਾਣੈ ਕੋਇ ॥
ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥
ਜਿਸ ਨੋ ਬਖਸੇ ਹਰਿ ਦੇ ਵਡਿਆਈ ॥
ਗੁਰ ਪਰਸਾਦਿ ਵਸੈ ਮਨਿ ਆਈ ॥ਰਹਾਉ॥
ਗੁਰਮੁਖਿ ਕਰਣੀ ਕਾਰ ਕਮਾਵੈ ॥
ਤਾ ਇਸੁ ਮਨ ਕੀ ਸੋਝੀ ਪਾਵੈ ॥
ਮਨੁ ਮੈ ਮਤੁ ਮੈਗਲ ਮਿਕਦਾਰਾ ॥
ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥
ਮਨੁ ਅਸਾਧੁ ਸਾਧੈ ਜਨੁ ਕੋਈ ॥
ਅਚਰੁ ਚਰੈ ਤਾ ਨਿਰਮਲੁ ਹੋਈ ॥
ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥
ਹਉਮੈ ਵਿਚਹੁ ਤਜੇ ਵਿਕਾਰ ॥੩॥੬॥ *(ਧਨਾਸਰੀ ਮ: ੩, ਪੰਨਾ 665)*

ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥
ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥੨॥੬॥

*(ਵਾਰ ਸੋਰਠਿ, ਮ: ੩, ਪੰਨਾ 645)*

ਜਿਸ ਵਡਭਾਗੇ ਪੁਰਸ਼ ਨੇ ਗੁਰੂ-ਮਿਹਰ ਸਦਕਾ ਮਨ ਨੂੰ ਵੱਸ ਵਿਚ ਕਰ ਲਿਆ, ਭਾਵ ਮਨ 'ਤੇ ਜਿੱਤ ਪ੍ਰਾਪਤ ਕਰ ਲਈ, ਉਸ ਨੇ ਮਾਨੋ ਸੰਸਾਰ ਜਿੱਤ ਲਿਆ। ਮਨ ਦੀ ਜਿੱਤ ਸਭ ਤੋਂ ਵੱਡੀ ਜਿੱਤ ਹੈ। ਗੁਰੂ ਪਾਤਸ਼ਾਹ ਫ਼ੁਰਮਾਨ ਕਰਦੇ ਹਨ ਕਿ ਅਸਲ ਵਿਚ ਸੂਰਮੇ ਉਹ ਮਨੁੱਖ ਹਨ ਜੋ ਆਪਣੇ ਮਨ ਨੂੰ ਜਿੱਤਦੇ ਹਨ :

ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ ॥
ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ ॥
ਗਿਆਨੀਆ ਕਾ ਇਹੁ ਮਹਤੁ ਹੈ ਮਨ ਮਾਹਿ ਸਮਾਨਾ ॥
ਹਰਿ ਜੀਉ ਕਾ ਮਹਲੁ ਪਾਇਆ ਸਚੁ ਲਾਇ ਧਿਆਨਾ ॥
ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ ॥੮॥

*(ਮਾਰੂ ਵਾਰ ਮਹਲਾ ੩, ਪੰਨਾ 1089)*

ਸੋ ਹਰਿ ਸਰਣਾਈ ਛੁਟੀਐ ਜੋ ਮਨ ਸਿਉ ਜੂਝੈ ॥
ਮਨਿ ਵੀਚਾਰਿ ਹਰਿ ਜਪੁ ਕਰੇ ਹਰਿ ਦਰਗਹ ਸੀਝੈ ॥੧੧॥

*(ਮਾਰੂ ਵਾਰ ਮਹਲਾ ੩, ਪੰਨਾ 1090)*

# ਸਹਜ—ਸਹਸਾ

***ਪ੍ਰਸ਼ਨ :*** ਸਹਸਾ ਕੀ ਹੈ ?

***ਉੱਤਰ :*** ਸਹਸਾ ਦਾ ਭਾਵ ਹੈ 'ਸੰਸਾ', ਜੋ ਅਗਿਆਨਤਾ ਕਾਰਨ ਮਨੁੱਖ ਨੂੰ ਵਾਪਰਿਆ ਰਹਿੰਦਾ ਹੈ। ਵਾਹਿਗੁਰੂ ਸੱਚੀ ਤੇ ਸਦੀਵੀ ਹੋਂਦ ਹੈ, ਜਿਸ ਤੋਂ ਸਾਰੀਆਂ ਦ੍ਰਿਸ਼ਟਮਾਨ ਹਸਤੀਆਂ ਹੋਂਦ ਵਿਚ ਆਈਆਂ ਹਨ। ਮਨੁੱਖ ਨੂੰ ਅਗਿਆਨਤਾ ਕਾਰਨ ਇਸ ਪਰਮ ਤੇ ਸਦੀਵੀ ਹੋਂਦ ਦਾ ਵਿਸ਼ਵਾਸ ਨਹੀਂ ਬੱਝਦਾ, ਇਹ ਸਹਸਾ ਹੈ। ਅਜਿਹੀ ਸੋਚਣੀ ਨਾਲ ਮਨ ਮਲੀਨ ਰਹਿੰਦਾ ਹੈ।

***ਪ੍ਰਸ਼ਨ :*** ਸਹਜ ਕੀ ਹੈ ?

***ਉੱਤਰ :*** ਸਹਜ ਇਕ ਆਤਮਕ ਅਵਸਥਾ ਹੈ। ਮਾਇਆ ਦੇ ਤ੍ਰੈ ਗੁਣ ਹਨ : ਤਮੋ, ਰਜੋ ਤੇ ਸਤੋ। ਜੀਵ ਇਨ੍ਹਾਂ ਤਿੰਨਾਂ ਗੁਣਾਂ ਵਿਚ ਵਿਚਰਦੇ ਹਨ। ਇਨ੍ਹਾਂ ਵਿਚ ਪਰਸਪਰ ਫ਼ਰਕ ਹੈ; ਤਮੋ ਤੋਂ ਰਜੋ ਚੰਗਾ ਹੈ ਅਤੇ ਰਜੋ ਤੋਂ ਸਤੋ। ਪਰ ਮਨ ਦਾ ਟਿਕਾਅ, ਮਨ ਦੀ ਸ਼ਾਂਤੀ ਤਿੰਨਾਂ ਵਿੱਚੋਂ ਕਿਸੇ ਵਿਚ ਵੀ ਨਹੀਂ ਮਿਲਦੀ। ਇਨ੍ਹਾਂ ਤਿੰਨਾਂ ਗੁਣਾਂ ਤੋਂ ਉਪਰ ਇਕ ਪਦ ਹੈ ਜਿਸ 'ਤੇ ਪੁੱਜ ਕੇ ਮਨ ਦੀ ਭਟਕਣਾ ਮੁੱਕ ਜਾਂਦੀ ਹੈ ਅਤੇ ਮਨ ਅਡੋਲ ਹੋ ਜਾਂਦਾ ਹੈ। ਇਸ ਅਵਸਥਾ ਨੂੰ ਸਹਜ ਅਵਸਥਾ ਜਾਂ ਤੁਰੀਆ ਅਵਸਥਾ ਕਿਹਾ ਜਾਂਦਾ ਹੈ।

***ਪ੍ਰਸ਼ਨ :*** ਸਹਸਾ ਕਿਵੇਂ ਮਿਟੇ ਤੇ ਸਹਜ ਕਿਵੇਂ ਉਪਜੇ ?

***ਉੱਤਰ :*** **ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥**
**ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥**
**ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥**
**ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥**
**ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ,**
**ਇਹੁ ਸਹਸਾ ਇਵ ਜਾਇ ॥੧੮॥** *(ਰਾਮਕਲੀ ਮ: ੩ ਅਨੰਦੁ, ਪੰਨਾ 919)*

## ਵਿਚਾਰ

ਸਹਸਾ ਮਨ ਨੂੰ ਵਿਆਪਦਾ ਹੈ। ਵਾਹਿਗੁਰੂ ਦੀ ਹੋਂਦ ਬਾਰੇ ਬੇਵਿਸ਼ਵਾਸੀ

ਕਾਰਨ ਮਨੁੱਖ ਦੀ ਸੋਚਣੀ ਮਲੀਨ ਹੋ ਜਾਂਦੀ ਹੈ। ਮਨ ਵਿਚ ਮੰਦੇ ਸੰਕਲਪ ਉੱਠਦੇ ਹਨ। ਮਨ ਮੈਲਾ ਹੋ ਜਾਂਦਾ ਹੈ। ਜਿੰਨੀ ਦੇਰ ਤਕ ਮਨ ਤਿੰਨਾਂ ਗੁਣਾਂ ਵਿਚ ਵਿਚਰਦਾ ਹੈ, ਓਨੀ ਦੇਰ ਤਕ ਇਹ ਸਹਸਾ, ਇਸ ਦਾ ਪਿੱਛਾ ਨਹੀਂ ਛੱਡਦਾ। ਸਹਸਾ ਕੇਵਲ ਓਦੋਂ ਅੰਦਰੋਂ ਨਿਕਲਦਾ ਹੈ ਜਦੋਂ ਸਹਜ ਆ ਜਾਵੇ, ਪਰ ਸਹਜ ਗੱਲੀਂ ਬਾਤੀਂ ਨਹੀਂ ਆਉਂਦਾ। ਕਿਸੇ ਕਰਮ-ਕਾਂਡ ਦੁਆਰਾ, ਕਿਸੇ ਸੁੱਚ ਸੰਜਮ ਦੁਆਰਾ ਸਹਜ ਉਤਪੰਨ ਨਹੀਂ ਹੁੰਦਾ। ਸਹਜ ਆਉਂਦਾ ਹੈ ਤਾਂ ਕੇਵਲ ਗੁਰੂ ਦੀ ਕਿਰਪਾ ਦੁਆਰਾ। ਗੁਰੂ ਤੋਂ ਗੁਰ-ਦੀਖਿਆ ਮਿਲਣ ਉਪ੍ਰੰਤ ਉਸ ਦੀ ਅਤੁੱਟ ਕਮਾਈ ਕੀਤਿਆਂ ਮਨ ਨਾਮ ਵਿਚ ਅਰੂੜ੍ਹ ਹੋ ਜਾਂਦਾ ਹੈ, ਨਾਮ-ਰਸ ਵਿਚ ਲੀਨ ਹੋਇਆ ਆਤਮਿਕ ਅਡੋਲਤਾ ਵਿਚ ਜਾ ਟਿਕਦਾ ਹੈ। ਇਸ ਅਵਸਥਾ ਵਿਚ ਪ੍ਰਭੂ ਦੀ ਹੋਂਦ ਸਾਖਿਆਤਕਾਰ ਆਇ ਹੁੰਦੀ ਹੈ ਤੇ ਸਹਸਾ ਸੁਤੇ-ਸਿਧ ਹੀ ਸਫ਼ ਵਲ੍ਹੇਟ ਜਾਂਦਾ ਹੈ।

## ਹਉਮੈ

ਹਉਮੈ ਦਾ ਅਰਥ ਹੈ—ਹਉਂ-ਹਉਂ, ਮੈਂ-ਮੈਂ। ਆਮ ਬੋਲ-ਚਾਲ ਵਿਚ 'ਹਉਮੈ' ਦਾ ਭਾਵ ਹੰਕਾਰ ਹੀ ਸਮਝਿਆ ਜਾਂਦਾ ਹੈ। ਪਰ ਸੂਖਮ ਵਿਸ਼ਲੇਸ਼ਣ ਕੀਤਿਆਂ ਪਤਾ ਲੱਗਦਾ ਹੈ ਕਿ ਇਹਨਾਂ ਦੋਹਾਂ ਸ਼ਬਦਾਂ ਦੇ ਭਾਵ ਵੱਖਰੇ ਵੱਖਰੇ ਹਨ। ਹੰਕਾਰ ਪੰਜ ਵਿਕਾਰਾਂ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿੱਚੋਂ ਇਕ ਵਿਕਾਰ ਹੈ, ਪਰ ਹਉਮੈ ਇਹਨਾਂ ਪੰਜਾਂ ਦੀ ਦਾਦੀ-ਮਾਂ ਹੈ, ਜਿਸ ਵਿੱਚੋਂ ਇਹ ਪੰਜੇ ਪੈਦਾ ਹੁੰਦੇ ਹਨ।

***ਪ੍ਰਸ਼ਨ :*** ਹਉਮੈ ਕੀ ਹੈ ?

***ਉੱਤਰ :*** **ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥੨॥੭॥**

*(ਆਸਾ ਕੀ ਵਾਰ, ਮ: ੨, ਪੰਨਾ 466)*

**ਹਉਮੈ ਰੋਗੁ ਮਾਨੁਖ ਕਉ ਦੀਨਾ ॥੧॥੭॥੨੦॥** *(ਭੈਰਉ ਮ: ੫, ਪੰਨਾ 1140)*

**ਹਉਮੈ ਵਿਚਿ ਸਭੁ ਜਗੁ ਬਉਰਾਨਾ ॥**
**ਦੂਜੈ ਭਾਇ ਭਰਮਿ ਭੁਲਾਨਾ ॥੧॥੬॥੨੬॥**

*(ਗਉੜੀ ਗੁਆਰੇਰੀ, ਮ: ੩, ਪੰਨਾ 159)*

**ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ ॥**
**ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ ॥੧॥੩੧॥੬੪॥**

*(ਸਿਰੀਰਾਗੁ ਮ: ੩, ਪੰਨਾ 39)*

## ਵਿਚਾਰ : (ੳ) ਦੂਜਾ ਭਾਉ

ਆਪਣੇ ਆਪ ਨੂੰ ਆਪਣੇ ਰਚਨਹਾਰ ਪਰਮਾਤਮਾ ਤੋਂ ਵੱਖ ਜਾਣਨਾ 'ਦੂਜਾ ਭਾਉ' ਹੈ। ਸਾਡਾ ਆਪਾ (ਆਤਮਾ) ਪਰਮ-ਆਪੇ (ਪਰਮਾਤਮਾ) ਦੀ ਅੰਸ਼ ਹੈ, ਤਾਂ ਹੀ ਗੁਰਬਾਣੀ ਵਿਚ ਬਾਰ ਬਾਰ ਆਪਾ-ਚੀਨਣ (ਪਛਾਣਨ) ਉੱਤੇ ਜ਼ੋਰ ਦਿੱਤਾ ਗਿਆ ਹੈ। ਪਰ ਅਵਿਦਿਆ ਦੇ ਪ੍ਰਭਾਵ ਕਾਰਨ ਜੀਵ ਨੂੰ ਪਰਮ-ਆਪੇ (ਪਰਮਾਤਮਾ) ਦੀ ਹੋਂਦ ਅਨੁਭਵ ਨਹੀਂ ਹੁੰਦੀ ਅਤੇ ਇਹ ਆਪਣੇ ਆਪੇ ਨੂੰ ਇਕ ਅੱਡਰੀ ਹੋਂਦ ਮੰਨ ਲੈਂਦਾ ਹੈ। ਜੀਵ ਦੀ ਅਜਿਹੀ ਸੋਚਣੀ 'ਦੂਜਾ ਭਾਉ' ਹੈ ਅਤੇ ਹਉਮੈ 'ਦੂਜੇ ਭਾਵ' ਦੀ ਹੀ ਉਪਜ ਹੈ। ਇਸ ਸੋਚਣੀ ਕਾਰਨ ਜੀਵ ਦੀ ਪਰਮਾਤਮਾ ਨਾਲੋਂ ਵਿਥ ਪੈ ਜਾਂਦੀ ਹੈ। ਇਸ ਵਿਥ ਦੇ ਕਾਰਨ ਪ੍ਰਭੂ ਦੇ ਦਰ ਦੀ ਸੋਝੀ ਨਹੀਂ ਹੋ ਸਕਦੀ।

## (ਅ) ਹਉਮੈ—ਭੀਤ

'ਪਰਮ-ਆਪਾ' ਅਤੇ 'ਆਪਾ' ਆਪਸ ਵਿਚ ਏਵੇਂ ਹੀ ਹਨ ਜਿਵੇਂ ਸੂਰਜ ਅਤੇ ਉਸਦੀਆਂ ਕਿਰਨਾਂ, ਜਿਵੇਂ ਪਾਣੀ ਅਤੇ ਪਾਣੀ ਦਾ ਬੁਲਬੁਲਾ, ਜਿਵੇਂ ਸੋਨਾ ਤੇ ਸੋਨੇ ਦਾ ਗਹਿਣਾ। ਗੁਰਬਾਣੀ ਤੋਂ ਸੇਧ ਮਿਲਦੀ ਹੈ ਕਿ ਜੀਵ-ਆਤਮਾ ਤੇ ਪਰਮਾਤਮਾ ਦਾ ਇੱਕੋ ਹੀ ਟਿਕਾਣੇ 'ਤੇ ਨਿਵਾਸ ਹੈ, ਪਰ ਪਰਸਪਰ ਮਿਲਾਪ ਇਸ ਲਈ ਸੰਭਵ ਨਹੀਂ ਕਿਉਂਕਿ ਵਿਚਕਾਰ ਹਉਮੈ ਦਾ ਪੜਦਾ ਹੈ:

**ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ ॥੪॥੧॥**

*(ਮਲਾਰ ਮ: ੪, ਪੰਨਾ 1263)*

**ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ ॥**
**ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ ॥੧॥**
**ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ ॥੧॥੧੨੨॥**

*(ਗਉੜੀ ਮ: ੫, ਪੰਨਾ 205)*

## (ੲ) ਹਉਮੈ—ਮੈਲੁ

ਹਉਮੈ ਅਵਿਦਿਆ ਤੋਂ ਉਪਜਦੀ ਹੈ। ਇਹ ਅਵਿਦਿਆ ਭਾਵ ਅਗਿਆਨਤਾ ਦੀ ਮੈਲ ਹੈ ਜੋ ਅੰਤਸ਼ਕਰਣ ਨੂੰ ਧੁੰਧਲਾ ਕਰ ਦੇਂਦੀ ਹੈ, ਜਿਸ

ਕਾਰਨ ਮਨੁੱਖ ਨੂੰ ਇਸ ਵਿੱਚੋਂ ਆਪਣਾ ਆਪਾ ਨਜ਼ਰ ਨਹੀਂ ਆ ਸਕਦਾ। ਮਨੁੱਖ ਸ਼ੁਦਾਈ ਹੋਇਆ ਫਿਰਦਾ ਹੈ।

## (ਸ) ਹਉਮੈ—ਅਸਾਧ ਰੋਗ

ਭਾਵੇਂ ਪੜਦੇ ਦੇ ਰੂਪ ਵਿਚ ਹੈ ਜਾਂ ਮੈਲ ਦੇ ਰੂਪ ਵਿਚ, ਹਉਮੈ ਪ੍ਰਭੂ-ਮਿਲਾਪ ਦੇ ਰਾਹ ਵਿਚ ਰੁਕਾਵਟ ਹੈ। ਇਹ ਮੂਲ-ਮੁੱਢ ਹੈ ਸਾਰੇ ਵਿਕਾਰਾਂ ਦਾ। ਆਪਣੇ ਅਸਲੇ ਨਾਲੋਂ ਵਿਥ ਪੈਣ ਦੀ ਦੇਰ ਹੁੰਦੀ ਹੈ ਕਿ ਜੀਵ ਉੱਤੇ ਮਾਇਆ ਆਪਣਾ ਕਬਜ਼ਾ ਆ ਜਮਾਂਦੀ ਹੈ। ਮਾਇਆ ਦੇ ਨਾਲ ਹੀ ਇਸ ਦੇ ਪੰਜੇ ਏਜੰਟ ਜੀਵ ਦੇ ਦੁਆਲੇ ਹੋ ਜਾਂਦੇ ਹਨ। ਇਹ ਸਾਰਾ ਪੁਆੜਾ ਹਉਮੈ ਦਾ ਹੈ। ਹਉਮੈ ਇਕ ਰੋਗ ਬਣ ਕੇ ਜੀਵ ਨੂੰ ਚੰਬੜ ਜਾਂਦਾ ਹੈ, ਜਿਸ ਨਾਲ ਜੀਵਨ ਦੁਖੀ ਹੋ ਜਾਂਦਾ ਹੈ, ਫਿਰ ਇਹ ਰੋਗ ਵੀ ਅਸਾਧ ਹੈ। ਮਨੁੱਖ ਦੇ ਕੀਤੇ ਕਿਸੇ ਹੀਲੇ ਵਸੀਲੇ ਵਿਚ ਰੋਗ ਹਟਦਾ ਨਹੀਂ। ਇਹ ਮਾਨੋ ਇਕ ਜਿਲ੍ਹਣ ਹੈ ਜਿਸ ਵਿੱਚੋਂ ਆਪਣੇ ਬਲ ਬੋਤੇ 'ਤੇ ਨਿਕਲਣ ਦਾ ਜਿੰਨਾ ਕੋਈ ਜਤਨ ਕਰੇ ਓਨਾ ਵਿਚ ਧਸਦਾ ਜਾਂਦਾ ਹੈ। ਜੀਵਨ ਭਰ ਹਰ ਕੰਮ ਵਿਚ ਇਹ ਹਉਮੈ ਕੰਡੇ ਵਾਂਗ ਜੀਵ ਨੂੰ ਚੋਭ ਦਈ ਰੱਖਦੀ ਹੈ। ਪਰ ਇਹ ਮਿੱਠਾ ਮਹੁਰਾ ਹੈ। ਹਿਤੂ ਦੇ ਰੂਪ ਵਿਚ ਹਉਮੈ ਜੀਵ ਨਾਲ ਧ੍ਰੋਹ ਕਰਦੀ ਹੈ। ਇਹ ਵਿਸਾਹ ਕੇ ਮਾਰਦੀ ਹੈ, ਜਿਵੇਂ ਹਰੇ ਘਾਹ ਵਿਚ ਜ਼ਹਿਰੀਲਾ ਸੱਪ ਡੰਗ ਮਾਰਦਾ ਹੈ।

ਵੱਖ-ਵੱਖ ਕਿਸਮ ਦੇ ਜੀਵਾਂ ਦੇ ਵਿਕਾਸ ਦਾ ਕਾਰਨ ਵੱਖ-ਵੱਖ ਚਸਕੇ ਹਨ। ਹਾਥੀ ਨੂੰ ਸਪਰਸ਼ ਦਾ ਚਸਕਾ ਪਰ-ਵਸ ਕਰ ਕੇ ਦੁਖੀ ਕਰਦਾ ਹੈ। ਪਤੰਗਾ ਦ੍ਰਿਸ਼ਟ-ਰੋਗ ਦੇ ਕਾਰਨ ਸੜ ਕੇ ਸੁਆਹ ਹੋ ਜਾਂਦਾ ਹੈ। ਕੰਨ-ਰਸ ਦੇ ਰੋਗ ਵਿਚ ਫਸਿਆ ਹਿਰਨ ਤੀਰਾਂ ਦਾ ਸ਼ਿਕਾਰ ਹੋ ਜਾਂਦਾ ਹੈ। ਜੀਭ ਦੇ ਚਸਕੇ ਵਿਚ ਫਾਥੀ ਮੱਛੀ ਕੁੰਡੀ ਵਿਚ ਫਸ ਕੇ ਜੀਵਨ ਤੋਂ ਹੱਥ ਧੋ ਬੈਠਦੀ ਹੈ। ਵਾਸ਼ਨਾ-ਰੋਗ ਦਾ ਗ੍ਰਸਿਆ ਭੌਰਾ ਕਮਲ ਫੁੱਲ ਵਿਚ ਹੀ ਸੰਪਟ ਹੋ ਕੇ ਮਰ ਜਾਂਦਾ ਹੈ। ਬਿਲਕੁਲ ਇਸੇ ਤਰ੍ਹਾਂ ਹੀ ਮਨੁੱਖ ਨੂੰ ਹਉਮੈ ਦਾ ਅਸਾਧ ਰੋਗ ਚੰਬੜਿਆ ਹੋਇਆ ਹੈ, ਜਿਸ ਨਾਲ ਉਸ ਨੂੰ ਲੋਕ-ਪਰਲੋਕ ਵਿਚ ਖ਼ੁਆਰੀ ਹੀ ਪੱਲੇ ਪੈਂਦੀ ਹੈ:

**ਹੰਉਮੈ ਅੰਦਰਿ ਖੜਕੁ ਹੈ ਖੜਕੇ ਖੜਕਿ ਵਿਹਾਇ ॥**
**ਹੰਉਮੈ ਵਡਾ ਰੋਗੁ ਹੈ ਮਰਿ ਜੰਮੈ ਆਵੈ ਜਾਇ ॥੨॥੧੬॥**

*(ਵਡਹੰਸ ਕੀ ਵਾਰ, ਮ: ੩, ਪੰਨਾ 592)*

ਹਉਮੈ ਅਧੀਨ ਕੀਤੇ ਕਰਮ ਜੀਵ ਲਈ ਗਲੇ ਦੀਆਂ ਫਾਹੀਆਂ ਹੋ ਨਿਬੜਦੇ ਹਨ, ਮਾਨੋ ਹੱਥਾਂ ਪੈਰਾਂ ਲਈ ਬੇੜੀਆਂ ਬਣ ਜਾਂਦੇ ਹਨ :

**ਹਉ ਹਉ ਕਰਮ ਕਮਾਣੇ ॥ ਤੇ ਤੇ ਬੰਧ ਗਲਾਣੇ ॥**
**ਮੇਰੀ ਮੇਰੀ ਧਾਰੀ ॥ ਓਹਾ ਪੈਰਿ ਲੋਹਾਰੀ ॥੩॥੧॥੧੭॥** *(ਮਾਰੂ ਮ: ੫, ਪੰਨਾ 1004)*

ਹਉਮੈ ਅਧੀਨ ਕੀਤੇ ਸਾਰੇ ਕਰਮ ਬੰਧਨ ਹਨ। ਜੇ ਕੋਈ ਚੰਗਾ ਕੰਮ ਵੀ ਹਉਂ ਵਾਲੀ ਰੁਚੀ ਦੇ ਅਧੀਨ ਕੀਤਾ ਜਾਵੇ ਤਾਂ ਉਸ ਦੀ ਚੰਗਿਆਈ ਦਾ ਕਰਨ ਵਾਲੇ ਨੂੰ ਪੂਰਾ ਲਾਭ ਨਹੀਂ ਪੁੱਜਦਾ, ਕਿਉਂਕਿ ਉਹ ਹਉਮੈ ਦੀ ਬੇੜੀ ਵਿਚ ਜਕੜਿਆ ਜਾਂਦਾ ਹੈ। ਪੈਰਾਂ ਵਿਚ ਪਈ ਬੇੜੀ ਬੰਧਨ ਹੀ ਹੈ, ਭਾਵੇਂ ਲੋਹੇ ਦੀ ਹੋਵੇ ਭਾਵੇਂ ਸੋਨੇ ਦੀ।

ਸੋ ਹਉਂ-ਬਿਰਤੀ ਵਿਚ ਕੀਤੇ ਸਾਰੇ ਕਰਮ ਧਰਮ ਐਵੇਂ ਫ਼ਜ਼ੂਲ ਜਾਂਦੇ ਹਨ। ਹਉਮੈ ਅਧੀਨ ਕੀਤੇ ਕਰਮਾਂ ਦੇ ਬੱਧੇ ਮਨੁੱਖ ਨੂੰ ਫਿਰ ਜੂਨਾਂ ਵਿਚ ਭਟਕਣਾ ਪੈਂਦਾ ਹੈ।

***ਪ੍ਰਸ਼ਨ :*** ਹਉਮੈ ਕਿਥੋਂ ਪੈਦਾ ਹੁੰਦੀ ਹੈ ?

***ਉੱਤਰ :*** **ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥**
**ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥੨॥੭॥**
*(ਆਸਾ ਕੀ ਵਾਰ, ਮ: ੨, ਪੰਨਾ 466)*

**ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ ॥**
**ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ ॥੩॥੪॥**
*(ਮਾਰੂ ਮ: ੫, ਪੰਨਾ 999)*

**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥** *(ਜਪੁਜੀ)*

## ਵਿਚਾਰ

ਹੋਰ ਸਭ ਕਾਸੇ ਵਾਂਗ ਹਉਮੈ ਵੀ ਹੁਕਮ ਦੀ ਖੇਡ ਹੈ। ਇਸ ਦੀ ਉਤਪਤੀ ਵਿਧਾਤਾ ਦੇ ਹੁਕਮ ਵਿਚ ਹੀ ਹੋਈ ਹੈ। ਜੇ ਕੋਈ ਹੁਕਮ ਨੂੰ ਸਮਝ ਲਵੇ ਤੇ ਹੁਕਮ ਨੂੰ ਮਨ ਬਚਨ ਕਰਮ ਕਰ ਕੇ ਮੰਨ ਲਵੇ ਤਾਂ ਉਸ ਲਈ ਹਉਮੈ ਦੀ ਕੋਈ ਅੱਡਰੀ ਹੋਂਦ ਹੀ ਨਹੀਂ ਰਹਿੰਦੀ ਤੇ ਉਸ ਲਈ ਹਉਮੈ ਦੁਖਦਾਈ ਨਹੀਂ ਹੁੰਦੀ।

***ਪ੍ਰਸ਼ਨ :*** ਇਹ ਹਉਮੈ ਦੀ ਬੀਮਾਰੀ ਵਿਧਾਤਾ ਵੱਲੋਂ ਰਚ ਕੇ ਮਨੁੱਖ ਦੇ ਗਲ ਕਿਉਂ ਚਮੋੜੀ ਗਈ ?

***ਉੱਤਰ :*** **ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥੨॥੭॥**

*(ਆਸਾ ਕੀ ਵਾਰ, ਮ: ੨, ਪੰਨਾ 466)*

## ਵਿਚਾਰ

ਵਿਧਾਤਾ ਵੱਲੋਂ ਜੀਵ ਲਈ ਕੋਈ ਦੁਖਦਾਈ ਵਸਤੂ ਨਹੀਂ ਬਣਾਈ ਗਈ, ਸਗੋਂ ਹਰੇਕ ਵਸਤੂ ਇਸ ਦੀ ਭਲਾਈ ਲਈ ਤੇ ਇਸ ਦੇ ਸੁਖ-ਆਰਾਮ ਲਈ ਹੀ ਰਚੀ ਗਈ ਹੈ।

ਮਨੁੱਖ ਦੇ ਅੰਦਰ ਵਿਧਾਤਾ ਵੱਲੋਂ ਰੱਖੀ ਹੋਈ ਅੰਸ਼ ਰੂਪ ਵਿਚ ਚੇਤੰਨ-ਸੱਤਾ, ਅਥਵਾ ਕਰਤਾਰੀ ਸ਼ਕਤੀ ਦਾ ਅਹਿਸਾਸ 'ਹਉਮੈ' ਹੈ। ਇਸ ਅਹਿਸਾਸ ਵਿਚ ਹੀ ਜੀਵ ਦੀ ਪ੍ਰਗਤੀ ਦਾ ਭੇਤ ਲੁਕਿਆ ਹੋਇਆ ਹੈ। ਇਸ ਦੀ ਤੁਫ਼ੈਲ ਹੀ ਮਨੁੱਖ ਨੂੰ ਆਪਣੀ ਨਿੱਕੀ-ਹੋਂਦ ਅਤੇ ਵਾਹਿਗੁਰੂ ਦੀ ਪਰਮ-ਹੋਂਦ ਦਾ ਗਿਆਨ ਹੁੰਦਾ ਹੈ ਅਤੇ ਇਸੇ ਦੀ ਬਦੌਲਤ ਆਪੇ ਨੂੰ ਪਰਮ-ਆਪੇ ਵਿਚ ਮਿਲਾਣ ਦੀ ਤਾਂਘ ਉਪਜਦੀ ਹੈ। ਚੇਤਨ-ਸੱਤਾ ਦੇ ਅਹਿਸਾਸ ਦੀ ਬਰਕਤ ਸਦਕਾ ਜੀਵ ਨੂੰ ਪਤਾ ਲੱਗਦਾ ਹੈ ਕਿ ਮੈਂ ਸਾਗਰ ਤੋਂ ਵਿਛੜੀ ਹੋਈ ਇਕ ਬੂੰਦ ਹਾਂ ਅਤੇ ਫਿਰ ਇਸ ਬੂੰਦ ਨੂੰ ਸਹੁ-ਸਾਗਰ ਵਿਚ ਮਿਲਣ ਦਾ ਉਤਸ਼ਾਹ ਜਾਗਦਾ ਹੈ। ਚੇਤਨ-ਸੱਤਾ ਦਾ ਅਹਿਸਾਸ ਹੀ ਮਨੁੱਖ ਅੰਦਰ ਪ੍ਰਗਤੀ ਲਈ ਉਤਸ਼ਾਹ ਪੈਦਾ ਕਰਦਾ ਹੈ, ਚੜ੍ਹਦੀ ਕਲਾ ਦੀ ਉਤੇਜਨਾ ਦੇਂਦਾ ਹੈ। ਜਿਸ ਜੀਵ ਵਿਚ ਇਹ ਅਹਿਸਾਸ ਨਹੀਂ, ਉਹ ਤਰੱਕੀ ਵੀ ਨਹੀਂ ਕਰ ਸਕਦਾ, ਬਸ ਪੱਥਰ ਵਾਂਗ ਜਿਥੇ ਰੱਖਿਆ ਉਥੇ ਹੀ ਟਿਕਿਆ ਰਵ੍ਹੇਗਾ। ਸੋ ਹਉਮੈ ਦੀ ਯੋਗ ਅਤੇ ਉਸਾਰੂ ਵਰਤੋਂ ਕਰਨ ਨਾਲ ਜੀਵ ਤਰੱਕੀ ਕਰ ਕੇ ਭਗਵਾਨ ਦਾ ਰੂਪ ਹੋ ਸਕਦਾ ਹੈ। ਇਹੀ ਕਾਰਨ ਹੈ ਕਿ ਮਨੁੱਖਾ ਦੇਹੀ ਲਈ ਦੇਵਤੇ ਵੀ ਤਰਸਦੇ ਹਨ।

ਸੋ ਜੇ ਹਉਮੈ ਦੀ ਅਯੋਗ ਵਰਤੋਂ ਇਕ ਅਸਾਧ ਰੋਗ ਸਾਬਤ ਹੁੰਦੀ ਹੈ ਤਾਂ ਇਸ ਦਾ ਠੀਕ ਗਿਆਨ ਅਤੇ ਇਸ ਦੀ ਯੋਗ ਵਰਤੋਂ ਵਿਚ ਹੀ ਇਸ ਦੀਰਘ ਰੋਗ ਦਾ ਦਾਰੂ ਵੀ ਲੁਕਿਆ ਹੋਇਆ ਹੈ।

***ਪ੍ਰਸ਼ਨ :*** ਹਉਮੈ ਦੂਰ ਕਿਵੇਂ ਹੋ ਸਕਦੀ ਹੈ ?

***ਉੱਤਰ :*** **ਗੁਰ ਪਰਸਾਦੀ ਹਉਮੈ ਛੂਟੈ ਜੀਵਨ ਮੁਕਤੁ ਸੋ ਹੋਇ ॥੨॥੪॥**

*(ਰਾਮਕਲੀ ਕੀ ਵਾਰ, ਮ: ੩, ਪੰਨਾ 948)*

ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ ॥
ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥ਰਹਾਉ॥ (੪॥੯)

*(ਵਡਹੰਸੁ ਮ: ੩, ਪੰਨਾ 560)*

ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ ॥
ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ ॥
ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ ॥
ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ ॥੧॥
ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ ॥
ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥੧॥ਰਹਾਉ॥...
ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ ॥
ਜਿਉ ਅੰਧੇਰੈ ਦੀਪਕੁ ਬਾਲੀਐ,
ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥੨॥ (੪॥੩੧॥੬੪)

*(ਸਿਰੀਰਾਗੁ ਮ: ੩, ਪੰਨਾ 39)*

ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ ॥
ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ ॥੮॥੮॥੩੦॥

*(ਆਸਾ ਮ: ੩, ਪੰਨਾ 426)*

## ਵਿਚਾਰ

ਹਉਮੈਂ ਅਜਿਹੀ ਚੰਦਰੀ ਮੈਲ ਹੈ ਜੋ ਮਨੁੱਖ ਦੇ ਆਪਣੇ ਜਤਨ ਨਾਲ ਨਹੀਂ ਉਤਰਦੀ। ਇਸ ਨੂੰ ਧੋਣ ਲਈ ਮਨੁੱਖ ਭਾਵੇਂ ਕਿੰਨੇ ਕਰਮ ਕਮਾਵੇ, ਉਹਨਾਂ ਵਿਚੋਂ ਕੋਈ ਵੀ ਕਾਰਗਰ ਨਹੀਂ ਹੁੰਦਾ, ਸਗੋਂ ਇਹਨਾਂ ਕਰਮਾਂ ਨਾਲ ਹਉਮੈ ਦੀ ਮੈਲ ਹੋਰ ਦੂਣ ਸਵਾਈ ਹੁੰਦੀ ਹੈ। ਤੀਰਥਾਂ 'ਤੇ ਨ੍ਹਾਤਿਆਂ, ਸਿਧ-ਆਸਣ ਕੀਤਿਆਂ, ਮੋਨ ਰੱਖਿਆਂ, ਧੂਣੀਆਂ ਤਪਾਇਆਂ, ਸਰੀਰ ਨੂੰ ਰੱਤੀ ਰੱਤੀ ਕਰ ਕੇ ਕਟਾਇਆਂ ਅਤੇ ਵਰਤ ਨੇਮ ਕੀਤਿਆਂ ਵੀ ਹਉਮੈ ਖਹਿੜਾ ਨਹੀਂ ਛੱਡਦੀ, ਸਗੋਂ ਹੋਰ ਵਧੇਰੇ ਪ੍ਰਫੁਲਤ ਹੁੰਦੀ ਹੈ।

ਜੇਕਰ ਜੀਵ ਨਿਮਾਣਾ ਹੋ ਕੇ ਪੂਰੇ ਗੁਰੂ ਦੀ ਸ਼ਰਨ ਢਹਿ ਪਵੇ ਤਾਂ ਸਤਿਗੁਰੂ ਮੇਹਰ ਕਰ ਕੇ ਜੀਵ ਨੂੰ ਨਾਮ ਅਥਵਾ ਸ਼ਬਦ ਬਖ਼ਸ਼ਦਾ ਹੈ। ਨਾਮ (ਸ਼ਬਦ) ਦੀ ਕਮਾਈ ਕੀਤਿਆਂ ਹਉਮੈ ਨਾਸ ਹੋ ਜਾਂਦੀ ਹੈ ਤੇ ਤਨ ਮਨ ਨਿਰਮਲ ਹੋ ਜਾਂਦਾ ਹੈ।

ਸ਼ਬਦ-ਦੀਵਾ ਅੰਦਰ ਜਗ ਉੱਠਣ ਨਾਲ ਅਗਿਆਨਤਾ ਦਾ ਅੰਨ੍ਹੇਰਾ ਦੂਰ ਹੋ ਜਾਂਦਾ ਹੈ, ਦੂਜੇ ਭਾਵ ਦਾ ਨਾਸ ਹੋ ਜਾਂਦਾ ਹੈ। ਸੋਝੀ ਹੋ ਜਾਂਦੀ ਹੈ ਕਿ ਕਰਤਾ ਪੁਰਖ ਕੇਵਲ ਵਾਹਿਗੁਰੂ ਹੈ, ਮਨੁੱਖ ਨਹੀਂ। ਇਹ ਗਿਆਨ ਹੋ ਜਾਂਦਾ ਹੈ ਕਿ ਜੀਵ ਦੇ ਸਾਰੇ ਕਰਮ, ਨਹੀਂ ਨਹੀਂ ਸਗੋਂ ਸਾਰੇ ਸੰਕਲਪ ਵੀ ਸੁਤੰਤਰ ਨਹੀਂ। ਜਿਉਂ ਜਿਉਂ ਕਿਸੇ ਨੂੰ ਪ੍ਰਭੂ ਪ੍ਰੇਰਦਾ ਹੈ, ਤਿਵੇਂ ਤਿਵੇਂ ਹੀ ਕੋਈ ਜੀਵ ਸੋਚਦਾ ਤੇ ਕਰਮ ਕਰਦਾ ਹੈ। ਫਿਰ ਮਨੁੱਖ ਵਿਧਾਤਾ ਦੀ ਇਕ ਕਠ-ਪੁਤਲੀ ਪ੍ਰਤੀਤ ਹੁੰਦਾ ਹੈ।

ਹਉਮੈ ਤੇ ਨਾਮ ਇਕੱਠੇ ਨਹੀਂ ਟਿਕ ਸਕਦੇ। ਜਿਥੇ ਹਉਮੈ ਵੱਸਦੀ ਹੈ, ਓਥੇ ਨਾਮ ਨਹੀਂ ਟਿਕ ਸਕਦਾ। ਤੇ ਜਿਥੇ ਨਾਮ ਆ ਵੱਸਦਾ ਹੈ, ਉਥੋਂ ਹਉਮੈ ਬਿਸਤਰਾ ਗੋਲ ਕਰ ਜਾਂਦੀ ਹੈ:

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥**
**ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥੧॥ (੪॥੯)**

*(ਵਡਹੰਸੁ ਮ: ੩, ਪੰਨਾ 560)*

ਮਨੁੱਖ ਨੂੰ ਭਟਕਣਾ ਤੇ ਕਸ਼ਟ ਓਦੋਂ ਤਕ ਹੀ ਰਹਿੰਦਾ ਹੈ ਜਦੋਂ ਤਕ ਖ਼ੁਦ-ਪ੍ਰਸਤੀ ਵਿਚ ਵਿਚਰਦਾ ਹੈ। ਇਸ ਚੰਦਰੀ ਤੋਂ ਛੁਟਕਾਰਾ ਹੋਇਆਂ ਸੁਖ ਹੀ ਸੁਖ ਹੋ ਜਾਂਦਾ ਹੈ, ਸਦਾ ਖੇੜਾ ਬਣਿਆ ਰਹਿੰਦਾ ਹੈ, ਦੌੜ-ਭੱਜ ਤੇ ਭਟਕਣਾ ਮਿਟ ਜਾਂਦੀ ਹੈ ਤੇ ਅਸਥਿਰ ਟਿਕਾਣਾ ਮਿਲ ਜਾਂਦਾ ਹੈ। ਸ਼ਖ਼ਸੀਅਤ ਸੁਗੰਧਤ ਹੋ ਜਾਂਦੀ ਹੈ:

**ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ ॥**
**ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ ॥੧॥੪੯॥**

*(ਗਉੜੀ ਬਾਵਨ ਅਖਰੀ ਮ: ੫, ਪੰਨਾ 260)*

ਹਉਮੈ ਅਥਵਾ ਦੁਬਿਧਾ ਨਾਸ ਹੋ ਗਈ, ਪਰਮ-ਆਪੇ ਵਿਚ ਆਪਾ ਲੀਨ ਹੋ ਗਿਆ, ਜੀਵਨ ਦੀ ਬਿਖਮ ਬਾਜ਼ੀ ਜਿੱਤ ਲਈ। ਬਸ ਫਿਰ ਜੀਵਨ-ਯਾਤਰਾ ਸਫਲ ਹੋ ਗਈ:

**ਆਪੈ ਨੋ ਆਪੁ ਮਿਲਿ ਰਹਿਆ ਹਉਮੈ ਦੁਬਿਧਾ ਮਾਰਿ ॥**
**ਨਾਨਕ ਨਾਮਿ ਰਤੇ ਦੁਤਰੁ ਤਰੇ ਭਉਜਲੁ ਬਿਖਮੁ ਸੰਸਾਰੁ ॥੨॥੧੯॥**

*(ਵਾਰ ਮਾਰੂ, ਮ: ੩, ਪੰਨਾ 1093)*

**ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥**

*(ਰਾਮਕਲੀ ਮ: ੩ ਅਨੰਦੁ, ਪੰਨਾ 919)*

# ਸੂਹਾ ਰੰਗ—ਲਾਲ ਰੰਗ

'ਰੰਗ' ਬਹੁ-ਅਰਥਕ ਸ਼ਬਦ ਹੈ, ਜਿਵੇਂ ਕਿ :

(1) ਰੰਗੁ=ਵਰਨ (Colour)।

**ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥੧॥**

*(ਸੂਹੀ ਮ: ੧, ਪੰਨਾ 751)*

(2) ਰੰਗ=ਪਿਆਰ (Love)।

**ਰੰਗਿ ਰਤੇ ਪਰਮੇਸਰੈ ਜਨ ਨਾਨਕ ਤਿਨ ਬਲਿ ਜਾਤ ॥੪॥੧॥੧੬੯॥**

*(ਗਉੜੀ ਮਾਝ ਮ: ੫, ਪੰਨਾ 218)*

(3) ਰੰਗ=ਮਨ-ਭਾਉਂਦੀ ਲੀਲ੍ਹਾ, ਖ਼ੁਸ਼ੀ।

**ਬਾਜੀਗਰ ਸ੍ਵਾਂਗੁ ਸਕੇਲਾ ॥ ਅਪਨੇ ਰੰਗ ਰਵੈ ਅਕੇਲਾ ॥੨॥ (੪॥੪)**

*(ਸੋਰਠਿ ਕਬੀਰ ਜੀ, ਪੰਨਾ 655)*

(4) ਰੰਗ=ਸ਼ੋਭਾ।

**ਰੰਗ ਰਸਾ ਤੂੰ ਮਨਹਿ ਅਧਾਰੁ ॥੩॥**

*(ਗਉੜੀ ਗੁਆਰੇਰੀ ਮ: ੫, ਪੰਨਾ 181)*

ਹਥਲੇ ਲੇਖ ਦਾ ਸੰਬੰਧ ਪਹਿਲੇ ਨੰਬਰ ਦੇ ਅਰਥ ਵਾਲੇ 'ਰੰਗ' ਸ਼ਬਦ ਨਾਲ ਹੈ।

"ਮੂਲ ਤੇ ਪ੍ਰਧਾਨ ਰੰਗ ਗਿਣਤੀ ਵਿਚ ਸੱਤ ਮੰਨੇ ਗਏ ਹਨ—ਨੀਲਾ, ਪੀਲਾ, ਲਾਲ, ਹਰਾ, ਨਰੰਜੀ, ਬਨਫਸ਼ਈ, ਸਰਦਈ।"

*(ਮਹਾਨ ਕੋਸ਼)*

ਉਪਰੋਕਤ ਜਿੰਨੇ ਵੀ ਰੰਗ ਹਨ, ਸਭ ਪ੍ਰਭੂ ਦੀ ਕ੍ਰਿਤ ਹਨ ਅਤੇ ਇਸ ਨਾਤੇ ਸਾਰੇ ਆਪਣੀ ਆਪਣੀ ਥਾਵੇਂ ਲੋੜੀਂਦੇ ਹਨ ਅਤੇ ਪਿਆਰੇ ਹਨ। ਸਾਰਿਆਂ ਦੀ ਆਪੋ-ਆਪਣੀ ਆਭਾ ਹੈ :

**ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥ (੪)**

*(ਬਾਰਹ ਮਾਹਾ ਮਾਂਝ ਮ: ੫, ਪੰਨਾ 134)*

ਮਨੋ-ਵਿਗਿਆਨੀਆਂ ਦਾ ਕਿਆਸ ਹੈ ਕਿ ਵੱਖ-ਵੱਖ ਰੰਗਾਂ ਦਾ ਮਨੁੱਖੀ ਮਨ ਉੱਤੇ ਵੱਖਰਾ-ਵੱਖਰਾ ਪ੍ਰਭਾਵ ਪੈਂਦਾ ਹੈ। ਕੁਝ ਰੰਗ ਮਨ ਉੱਤੇ ਸਾਤਵਿਕ

ਪ੍ਰਭਾਵ ਪਾਉਂਦੇ ਹਨ ਤੇ ਇਸ ਦੇ ਉਲਟ ਕੁਝ ਰੰਗ ਮਨ ਨੂੰ ਚੰਚਲ ਕਰਦੇ ਹਨ। ਪਰ ਅਸਲੀਅਤ ਇਹ ਹੈ ਕਿ ਪ੍ਰਭਾਵ ਗ੍ਰਹਿਣ ਕਰਨ ਵਿਚ ਮਨੁੱਖ ਦੀ ਮਨੋਬਿਰਤੀ ਦਾ ਵੀ ਵੱਡਾ ਹਿੱਸਾ ਹੁੰਦਾ ਹੈ। ਜਿਹੋ ਜਿਹੀ ਕਿਸੇ ਦੀ ਮਨੋ-ਬਿਰਤੀ ਹੁੰਦੀ ਹੈ ਓਹੋ ਜਿਹਾ ਕੋਈ ਰੰਗ ਉਸ ਦੇ ਮਨ ਨੂੰ ਭਾਉਂਦਾ ਹੈ।

ਇਥੇ ਵਿਚਾਰ ਅਧੀਨ ਦੋ ਰੰਗ ਹਨ: 'ਸੂਹਾ ਰੰਗ' ਅਤੇ 'ਲਾਲ ਰੰਗ'। ਆਮ ਬੋਲ-ਚਾਲ ਵਿਚ ਇਨ੍ਹਾਂ ਦੀ ਵਰਤੋਂ ਇੱਕੋ ਭਾਵ ਪ੍ਰਗਟਾਣ ਲਈ ਕੀਤੀ ਜਾਂਦੀ ਹੈ। ਅਸੀਂ ਆਮ ਸੁਣਦੇ ਹਾਂ, ਇਹ ਰੰਗ 'ਲਾਲ ਸੂਹਾ' ਹੈ ਜਾਂ 'ਲਾਲ ਘੁਟ' ਹੈ। ਵਿਚਾਰਨ ਜੋਗ ਤੱਥ ਇਹ ਹੈ ਕਿ ਗੁਰਬਾਣੀ ਵਿਚ ਵਰਤੇ ਗਏ ਦੋ ਸ਼ਬਦ 'ਸੂਹਾ ਰੰਗ' ਅਤੇ 'ਲਾਲ ਰੰਗ' ਕਿਸ ਭਾਵ ਦੇ ਸੂਚਕ ਹਨ।

ਮਹਲੇ ਤੀਜੇ ਦੀ ਸੂਹੀ ਰਾਗ ਦੀ ਵਾਰ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਇਨ੍ਹਾਂ ਦੋਹਾਂ ਰੰਗਾਂ ਦੀ ਚਰਚਾ ਕਰ ਕੇ ਇਨ੍ਹਾਂ ਦੇ ਸੰਕੇਤਕ ਰਹੱਸ ਨੂੰ ਖੋਲ੍ਹਿਆ ਹੈ। ਸੂਹੇ ਰੰਗ ਬਾਰੇ ਆਪ ਜੀ ਫ਼ੁਰਮਾਉਂਦੇ ਹਨ:

## ਸੂਹਾ ਰੰਗ

**ਸੂਹਾ ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ ॥**
**ਇਸੁ ਲਹਦੇ ਬਿਲਮ ਨ ਹੋਵਈ ਰੰਡ ਬੈਠੀ ਦੂਜੈ ਭਾਇ ॥**
**ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੋੁਭਾਇ ॥੨॥ (੩)**

*(ਮ: ੩, ਵਾਰ ਸੂਹੀ, ਪੰਨਾ 786)*

**ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ ॥੨॥ (੪)**

*(ਮ: ੧, ਵਾਰ ਸੂਹੀ, ਪੰਨਾ 786)*

**ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ ॥**
**ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ ॥੧॥੪॥**

*(ਸਲੋਕੁ ਮ: ੩, ਵਾਰ ਸੂਹੀ, ਪੰਨਾ 786)*

**ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥**
**ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ ॥੧॥ (੧)**

*(ਸਲੋਕ ਮ: ੩, ਵਾਰ ਸੂਹੀ, ਪੰਨਾ 785)*

ਸੂਹਾ ਰੰਗ ਨਿਕੰਮਾ ਹੈ। ਇਸ ਦੀ ਚਮਕ ਦਮਕ ਛਿਨ-ਭੰਗਰ ਹੈ। ਸੂਹਾ ਰੰਗ ਇਸ ਤਰ੍ਹਾਂ ਹੀ ਹੈ ਜਿਵੇਂ ਰਾਤ ਦਾ ਸੁਪਨਾ ਤੇ ਧਾਗੇ ਬਗ਼ੈਰ ਹਾਰ ਦਾ

ਸੰਕਲਪ। ਰਾਤ ਨੂੰ ਸੁਪਨੇ ਵਿਚ ਪ੍ਰਾਪਤ ਹੋਏ ਪਦਾਰਥਾਂ ਅਤੇ ਐਸ਼ਵਰਜ ਦੀ ਕੋਈ ਅਸਲੀਅਤ ਨਹੀਂ ਹੁੰਦੀ ਤੇ ਏਸੇ ਤਰ੍ਹਾਂ ਧਾਗੇ ਬਗ਼ੈਰ ਗਲੇ ਵਿਚ ਹਾਰ ਪਾਉਣ ਦਾ ਸੰਕਲਪ ਵੀ ਨਿਰੀ ਕਪੋਲ-ਕਲਪਨਾ ਹੀ ਹੁੰਦੀ ਹੈ। ਕੰਤ ਰਿਝਾਉਣ ਲਈ ਸੂਹੇ ਵੇਸ ਨੂੰ ਸ਼ਿੰਗਾਰ ਬਣਾਉਣਾ ਫ਼ਜ਼ੂਲ ਹੈ। ਇਹ ਸੂਹਾ ਰੰਗ ਭੈੜੇ ਲੱਛਣਾਂ ਵਾਲੀਆਂ ਦੁਰਾਚਾਰੀ ਦੁਹਾਗਣਾਂ ਦਾ ਰੰਗ ਹੈ, ਜਿਹੜੀਆਂ ਆਪਣੇ ਨਿੱਜੀ ਸੁਧ-ਭਤਾਰ ਨੂੰ ਤਿਆਗ ਕੇ ਪਰਾਏ ਪੁਰਸ਼ ਨਾਲ ਪਿਆਰ ਪਾਈ ਰੱਖਦੀਆਂ ਹਨ। ਸੂਹੇ ਵੇਸ ਦੇ ਕਾਰਨ ਉਹਨਾਂ ਦਾ ਸੀਲ ਸੰਜਮ ਨਸ਼ਟ ਭ੍ਰਸ਼ਟ ਹੋ ਜਾਂਦਾ ਹੈ ਤੇ ਆਪ-ਹੁਦਰੀਆਂ ਝੂਠੀਆਂ ਛੁਟੜਾਂ ਸਦਾ ਖ਼ੁਆਰ ਹੁੰਦੀਆਂ ਰਹਿੰਦੀਆਂ ਹਨ। ਪਤੀ ਪ੍ਰਾਪਤੀ ਦੀਆਂ ਚਾਹਵਾਨ ਤੇ ਸੁਹਾਗਣ ਬਣਨ ਦੀਆਂ ਰੀਝਵਾਨਾਂ ਲਈ ਸੂਹਾ ਵੇਸ ਬਿਵਰਜਤ ਹੈ। ਸੁਹਾਗਣ ਇਸਤਰੀ ਦਾ ਲੱਛਣ ਤਾਂ ਇਹ ਹੈ ਕਿ ਸੱਚ ਨੂੰ ਅੰਦਰ ਧਾਰਨ ਕਰਨ ਦਾ ਸਦਕਾ ਉਹ ਸਦਾ ਪਤੀ-ਪਿਆਰ ਵਿਚ ਲੀਨ ਰਹਿੰਦੀ ਹੈ ਤੇ ਸਦਾ ਸੁਰਖ਼ਰੂ ਰਹਿੰਦੀ ਹੈ:

**ਮੁੰਧੇ ਸੂਹਾ ਪਰਹਰਹੁ, ਲਾਲੁ ਕਰਹੁ ਸੀਗਾਰੁ ॥**
**ਆਵਣ ਜਾਣਾ ਵੀਸਰੈ ਗੁਰ ਸਬਦੀ ਵੀਚਾਰੁ ॥੨॥** (੫)

*(ਮ: ੩, ਵਾਰ ਸੂਹੀ, ਪੰਨਾ 787)*

**ਸੂਹਵੀਏ ਸੂਹਾ ਵੇਸੁ ਛਡਿ ਤੂ ਤਾ ਪਿਰ ਲਗੀ ਪਿਆਰੁ ॥**
**ਸੂਹੈ ਵੇਸਿ ਪਿਰੁ ਕਿਨੈ ਨ ਪਾਇਓ ਮਨਮੁਖਿ ਦਝਿ ਮੁਈ ਗਾਵਾਰਿ ॥੧॥** (੫)

*(ਸਲੋਕ ਮ: ੩, ਵਾਰ ਸੂਹੀ, ਪੰਨਾ 787)*

ਗੁਰੂ ਪਾਤਸ਼ਾਹ ਫ਼ੁਰਮਾਨ ਕਰਦੇ ਹਨ:

"ਨੀ ਸੂਹਾ ਵੇਸ ਧਾਰਨ ਕਰੀ ਬੈਠੀ ਅੱਲ੍ਹੜ ਕੁੜੀਏ! ਇਹ ਵੇਸ ਲਾਹ ਸੁੱਟ! ਇਸ ਵੇਸ ਵਿਚ ਰਿਹਾਂ ਪਰਾਈ ਝਾਕ ਬਣੀ ਰਹਿਣੀ ਆਂ ਤੇ ਇੰਜ ਆਪਣੇ ਅਸਲੀ (ਸ਼ੁਧ) ਪਤੀ ਨਾਲ ਪਿਆਰ ਨਹੀਓਂ ਪੈਣਾ। ਇੰਜ ਤੇਰਾ ਵਸੇਬਾ ਹੋ ਸਕਣਾ ਅਸੰਭਵ ਹੈ। ਸਦਾ ਛੁੱਟੜ ਤੇ ਦੁਖੀ ਰਹੇਂਗੀ। ਸੁਣ! ਸੂਹੇ ਵੇਸ ਵਿਚ ਰਿਹਾਂ ਅੱਜ ਤਕ ਕਿਸੇ ਨੂੰ ਪਤੀ-ਮਿਲਾਪ ਨਹੀਂ ਹੋ ਸਕਿਆ। ਸੋ ਇਸ ਵਿਚ ਪਰਵਿਰਤ ਹੋਣਾ ਨਿਰਾ ਅਨਜਾਣਪੁਣਾ ਤੇ ਵੱਡੀ ਮੂਰਖਤਾ ਹੈ। ਇਸ ਨਾਲ ਸਦਾ ਸਾੜਾ ਤੇ ਪਛਤਾਵਾ ਹੀ ਪੱਲੇ ਪੈਂਦਾ ਹੈ। ਭਲੀਏ ਲੋਕੇ! ਜੇ ਤੂੰ ਭਟਕਣਾਂ ਵਿੱਚੋਂ ਨਿਕਲਣਾ ਚਾਹੁੰਦੀ ਹੈਂ ਤਾਂ ਛੱਡ ਖਹਿੜਾ ਸੂਹੇ ਰੰਗਾਂ ਦਾ ਤੇ ਲਾਲ ਰੰਗ ਧਾਰਨ ਕਰ।"

## ਲਾਲ ਰੰਗ

**ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ ॥**
**ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥੧॥ (੪)**

*(ਸਲੋਕੁ ਮ: ੩, ਵਾਰ ਸੂਹੀ, ਪੰਨਾ 786)*

**ਸਤਿਗੁਰਿ ਮਿਲਿਐ ਸੂਹਾ ਵੇਸੁ ਗਇਆ ਹਉਮੈ ਵਿਚਹੁ ਮਾਰਿ ॥**
**ਮਨੁ ਤਨੁ ਰਤਾ ਲਾਲੁ ਹੋਆ ਰਸਨਾ ਰਤੀ ਗੁਣ ਸਾਰਿ ॥**
**ਸਦਾ ਸੋਹਾਗਣਿ ਸਬਦੁ ਮਨਿ ਭੈ ਭਾਇ ਕਰੇ ਸੀਗਾਰੁ ॥**

*(ਸਲੋਕੁ ਮ: ੩, ਵਾਰ ਸੂਹੀ, ਪੰਨਾ 787)*

**ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ ॥**
**ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ ॥੨॥ (੩)**

*(ਮ: ੩, ਵਾਰ ਸੂਹੀ, ਪੰਨਾ 786)*

ਲਾਲ ਰੰਗ ਪੱਕਾ ਹੈ ਤੇ ਸਦਾ ਲਹਿ ਲਹਿ ਕਰਦਾ ਰਹਿੰਦਾ ਹੈ। ਪਹਿਰਾਵਾ ਭਾਵੇਂ ਪਾਟ ਕੇ ਲੀਰੋ ਲੀਰ ਹੋ ਜਾਏ, ਇਹ ਰੰਗ ਨਹੀਂ ਉਤਰਦਾ। ਪਰ ਇਹ ਰੰਗ ਆਪਣੇ ਆਪ ਨਹੀਂ ਚੜ੍ਹਦਾ। ਜਿਸ ਜੀਵ-ਇਸਤ੍ਰੀ ਨੂੰ ਵੱਡੇ ਭਾਗਾਂ ਨਾਲ ਸਤਿਗੁਰੂ ਮਿਲ ਪਵੇ, ਉਸ ਦਾ ਸੂਹਾ ਵੇਸ ਸੁਤੇ ਹੀ ਛੁੱਟ ਜਾਂਦਾ ਹੈ ਤੇ ਉਸ ਨੂੰ ਪਹਿਰਾਵੇ ਲਈ ਲਾਲ ਚੋਲਨਾ ਮਿਲ ਜਾਂਦਾ ਹੈ। ਉਸ ਦਾ ਮਨ ਤਨ ਗੂੜ੍ਹੇ ਲਾਲ ਰੰਗ ਵਿਚ ਰੰਗਿਆ ਜਾਂਦਾ ਹੈ। ਉਸ ਦੀ ਰਸਨਾ ਪ੍ਰਭੂ-ਕੰਤ ਦੀ ਸਿਫ਼ਤਿ-ਸਾਲਾਹ ਵਿਚ ਰੰਗੀ ਜਾਂਦੀ ਹੈ। ਉਸ ਦੇ ਮਨ ਵਿਚ ਸ਼ਬਦ-ਦੀਪਕ ਜਗ ਉੱਠਦਾ ਹੈ, ਜਿਸ ਦੀ ਬਰਕਤ ਨਾਲ ਅੰਦਰੋਂ ਹਨੇਰਾ ਸਫ਼ ਵਲ੍ਹੇਟ ਜਾਂਦਾ ਹੈ। ਉਸ ਵਿੱਚੋਂ ਹਉਮੈ ਦੀ ਸੜ੍ਹਾਂਦ ਨਿਕਲ ਜਾਂਦੀ ਹੈ ਤੇ ਉਹ 'ਭਉ' (ਅਦਬ) ਅਤੇ 'ਭਾਉ' (ਪ੍ਰੇਮ) ਦੇ ਗਹਿਣਿਆਂ ਨਾਲ ਸ਼ਿੰਗਾਰੀ ਜਾਂਦੀ ਹੈ। ਉਹ ਗਲ ਵਿਚ ਖਿਮਾ ਦਾ ਹਾਰ ਪਾ ਕੇ ਸੁਸ਼ੋਭਤ ਹੋ ਜਾਂਦੀ ਹੈ। ਉਸ ਵਡਭਾਗਣ ਜੀਵ-ਇਸਤ੍ਰੀ ਨੂੰ ਮਨ-ਭਾਉਂਦਾ ਸਦ-ਅਬਿਨਾਸੀ ਨਵਲ-ਨਵੇਲ ਪ੍ਰਭੂ-ਕੰਤ ਪ੍ਰਾਪਤ ਹੋ ਜਾਂਦਾ ਹੈ ਤੇ ਉਹ ਸਦਾ-ਸੁਹਾਗਣ ਬਣ ਜਾਂਦੀ ਹੈ।

## ਨਿਰਣਾ

ਇਸ ਸੂਹੇ ਤੇ ਲਾਲ ਰੰਗ ਦੇ ਰਹੱਸ ਨੂੰ ਵਧੇਰੇ ਸਪੱਸ਼ਟ ਕਰਦਿਆਂ ਹੋਇਆਂ ਆਪ ਜੀ ਫ਼ੁਰਮਾਉਂਦੇ ਹਨ :

**ਸੂਹਵੀਏ ਸੂਹਾ ਸਭੁ ਸੰਸਾਰੁ ਹੈ ਜਿਨ ਦੁਰਮਤਿ ਦੂਜਾ ਭਾਉ ॥**
**ਖਿਨ ਮਹਿ ਝੂਠੁ ਸਭੁ ਬਿਨਸਿ ਜਾਇ ਜਿਉ ਟਿਕੈ ਨ ਬਿਰਖ ਕੀ ਛਾਉ ॥**
**ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ ॥**
**ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ ॥**
**ਨਾਨਕ ਬਲਿਹਾਰੀ ਗੁਰ ਆਪਣੇ ਜਿਤੁ ਮਿਲਿਐ ਹਰਿ ਗੁਣ ਗਾਉ ॥੧॥ (੩)**

*(ਸਲੋਕ ਮ: ੩, ਵਾਰ ਸੂਹੀ, ਪੰਨਾ 786)*

**ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ॥**
**ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ ॥੨॥ (੪)**

*(ਮ: ੧, ਵਾਰ ਸੂਹੀ, ਪੰਨਾ 786)*

ਗੁਰੂ-ਉਪਦੇਸ਼ਾਂ ਦੀ ਉਪਰੋਕਤ ਸੰਖੇਪ ਵਿਚਾਰ ਤੋਂ ਸੋਧ ਇਹ ਮਿਲਦੀ ਹੈ ਕਿ 'ਸੂਹਾ ਰੰਗ' ਕਸੁੰਭੜੇ ਦੇ ਰੰਗ ਦਾ ਸੂਚਕ ਹੈ ਅਤੇ 'ਲਾਲ ਰੰਗ' ਮਜੀਠ ਦੇ ਰੰਗ ਦਾ। ਅਧਿਆਤਮਕ ਸ਼ਬਦਾਵਲੀ ਵਿਚ ਇਹਨਾਂ ਦੋਹਾਂ ਰੰਗਾਂ ਦੀ ਰਹੱਸਵਾਦੀ ਵਰਤੋਂ ਮਿਲਦੀ ਹੈ। ਇਹ ਦੋਵੇਂ ਰੰਗ ਮਨੁੱਖੀ ਜੀਵਨ-ਢੰਗ ਵੱਲ ਸੰਕੇਤ ਕਰਦੇ ਹਨ। ਪਰਸਪਰ ਵਿਰੋਧੀ ਦੋਹਾਂ ਜੀਵਨ-ਢੰਗਾਂ ਬਾਰੇ ਗੁਰੂ-ਵਾਕਾਂ ਦੀ ਰੌਸ਼ਨੀ ਵਿੱਚੋਂ ਪ੍ਰਾਪਤ ਹੋਇਆ ਵੇਰਵਾ ਇਸ ਪ੍ਰਕਾਰ ਹੈ :

| **ਸੂਹਾ ਰੰਗ** | **ਲਾਲ ਰੰਗ** |
|---|---|
| ਕਸੁੰਭੜੇ ਦਾ ਰੰਗ—ਖਿਨਭੰਗਰ, ਸੁਪਨੈ ਨਿਸੀ, ਬਿਨੁ ਤਾਗੇ ਹਾਰੁ, ਬਿਰਖ ਕੀ ਛਾਉ। | ਮਜੀਠ ਦਾ ਰੰਗ—ਸਚੜਾਉ, ਲਾਲੋ ਲਾਲ। |
| 'ਪਰ ਪੁਰਖ ਧਰੇ ਪਿਆਰੁ', 'ਪਰ ਪਿਰੁ ਰਾਵਣ ਜਾਇ', 'ਦੂਜੈ ਭਾਇ'। | 'ਖਸਮੈ ਮਾਹਿ ਸਮਾਇ', 'ਤਨੁ ਮਨੁ ਸਉਪੇ ਕੰਤ ਕਉ', 'ਏਕੈ ਭਾਇ'। |
| ਕੁਲਖਣੀ, ਕੁਨਾਰਿ, ਦੁਹਾਗਣੀ। | ਸੁਹਾਵੀ, ਸੋਹਣੀ, ਸੁਹਾਗਣੀ। |
| 'ਸੀਲੁ ਨ ਸੰਜਮੁ, ਸਦਾ ਝੂਠੁ ਬੋਲੈ'। | 'ਰਸਨਾ ਰਤੀ ਗੁਣ ਸਾਰਿ', 'ਅੰਦਰਿ ਸਚੁ ਮੁਖੁ ਉਜਲਾ', 'ਮਨਿ ਵਸਿਆ ਹਰਿ ਅੰਮ੍ਰਿਤ ਨਾਉ'। |
| ਹਉਮੈ। | ਖਿਮਾ—ਸ਼ਿੰਗਾਰ। |
| ਵਿਕਾਰ, ਖੁਆਰੁ। | 'ਸਭਿ ਬੁਰਿਆਈਆ ਛਾਰੁ'। |

# ਭਉ

***ਪ੍ਰਸ਼ਨ :*** ਭਉ ਕੀ ਹੈ ? ਇਹ ਹਾਨੀਕਾਰਕ ਹੈ ਜਾਂ ਲਾਭਦਾਇਕ ?
***ਉੱਤਰ :*** ਭਉ ਦਾ ਅੱਖਰੀ ਅਰਥ ਹੈ 'ਡਰ'।

## ਵਿਚਾਰ

ਭਉ ਅਥਵਾ ਡਰ ਮਨੁੱਖ ਦੇ ਮਨ ਨੂੰ ਕਾਇਰ ਤੇ ਕਮਜ਼ੋਰ ਕਰਦਾ ਹੈ। ਕਿਸੇ ਨੂੰ ਆਪਣੇ ਦੁਬੈਲ ਕਰਨ ਦੇ ਮੰਤਵ ਨਾਲ ਭਉ ਦੇਣ ਵਾਲਾ ਮਨੁੱਖ ਜ਼ਾਲਮ ਬਣ ਜਾਂਦਾ ਹੈ ਅਤੇ ਭਉ ਸਹਿਣ ਵਾਲਾ ਕਾਇਰ। ਇਸ ਲਈ ਕਿਸੇ ਨੂੰ ਭਉ ਦੇਣਾ ਜਾਂ ਕਿਸੇ ਦਾ ਭਉ ਸਹਿਣਾ ਦੋਵੇਂ ਹੀ ਅਉਗੁਣ ਹਨ।

ਇਹ ਇਕ ਅਟੱਲ ਸੱਚਾਈ ਹੈ ਕਿ ਹਰੇਕ ਮਨੁੱਖ ਅੰਦਰ ਕਿਸੇ ਨਾ ਕਿਸੇ ਦਾ ਭਉ ਜ਼ਰੂਰ ਹੁੰਦਾ ਹੈ, ਜਿਵੇਂ ਸਮਾਜ ਦਾ ਭਉ, ਆਪਣੇ ਪਾਪਾਂ ਦੀ ਸਜ਼ਾ ਦਾ ਭਉ, ਧਰਮਰਾਜ ਦੇ ਜਮਾਂ ਦਾ ਭਉ, ਨਰਕਾਂ ਦਾ ਭਉ, ਜਾਂ ਗੁਰੂ ਵਾਹਿਗੁਰੂ ਦਾ ਭਉ, ਆਦਿ :

**ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ ॥**
**ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ ॥੧॥ (੨)**

*(ਸਲੋਕੁ ਮ: ੩, ਵਡਹੰਸ ਕੀ ਵਾਰ, ਪੰਨਾ 586)*

ਕਿਸੇ ਨੂੰ ਆਪਣੇ ਦੁਬੈਲ ਕਰਨ ਦੀ ਭਾਵਨਾ ਖ਼ੁਦਗ਼ਰਜ਼ੀ ਦੀ ਉਪਜ ਹੁੰਦੀ ਹੈ। ਇਸ ਨੀਵੀਂ ਭਾਵਨਾ ਅਧੀਨ ਕਿਸੇ ਨੂੰ ਭਉ ਦੇਣਾ ਮੰਦਾ ਹੈ। ਪਰ ਕਿਸੇ ਦੇ ਜੀਵਨ ਵਿਚ ਸੁਧਾਰ ਲਈ ਉਸ ਉੱਤੇ ਭਉ ਦਾ ਹੋਣਾ ਜ਼ਰੂਰੀ ਹੈ ਤੇ ਅਜਿਹਾ ਭਉ ਲਾਭਦਾਇਕ ਹੈ। ਮਿਸਾਲ ਮਸ਼ਹੂਰ ਹੈ ਕਿ 'ਭਉ ਬਿਨਾ ਭਗਤੀ ਵੀ ਨਹੀਂ ਹੋ ਸਕਦੀ' :

**ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥**
**ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥ (੯)**

*(ਵਾਰ ਸੂਹੀ ਕੀ ਮ: ੩, ਪੰਨਾ 788)*

**ਭੈ ਬਿਨੁ ਭਗਤਿ ਨ ਹੋਈ ਕਬ ਹੀ, ਭੈ ਭਾਇ ਭਗਤਿ ਸਵਾਰੀ ॥੬॥**

*(ਰਾਮਕਲੀ ਮ: ੩, ਅਸਟ, ਪੰਨਾ 911)*

**ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ ॥**
**ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ ॥੪॥੯॥੩੨॥**

*(ਆਸਾ ਮ: ੩, ਪੰਨਾ 427)*

ਅਗਿਆਨਤਾ ਵਾਲੀ ਅਵਸਥਾ ਵਿਚ ਸਿਰ 'ਤੇ ਭਉ ਹੋਏ ਬਗ਼ੈਰ ਕੰਮ ਨਹੀਂ ਸਰਦਾ। ਭਉ ਦਾ ਡੰਡਾ ਸੁਧਾਰ ਲਈ ਅਤਿ ਲੋੜੀਂਦਾ ਤੇ ਲਾਭਦਾਇਕ ਹੁੰਦਾ ਹੈ, ਪਰ ਸ਼ਰਤ ਇਹ ਹੈ ਕਿ 'ਭਉ' ਨਿਰਮਲ-ਭਉ ਹੋਵੇ ਅਤੇ ਭਉ ਦੇਣ ਵਾਲਾ ਆਪ ਨਿਰਭਉ ਹੋਵੇ।

***ਪ੍ਰਸ਼ਨ :*** ਭਉ ਦਾ ਕੀ ਲਾਭ ਹੁੰਦਾ ਹੈ ?

***ਉੱਤਰ :*** **ਭੈ ਪਇਐ ਤਨੁ ਖੀਣੁ ਹੋਇ ਲੋਭ ਰਤੁ ਵਿਚਹੁ ਜਾਇ ॥**
**ਜਿਉ ਬੈਸੰਤਰਿ ਧਾਤੁ ਸੁਧੁ ਹੋਇ,**
**ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥੧॥੮॥**

*(ਸਲੋਕੁ ਮ: ੩, ਰਾਮਕਲੀ ਕੀ ਵਾਰ, ਪੰਨਾ 950)*

**ਭੈ ਪਇਐ ਮਲੁ ਕਟੀਐ ਨਿਰਮਲ ਹੋਵੈ ਸਰੀਰੁ ॥**
**ਅੰਤਰਿ ਪਰਗਾਸੁ ਮਤਿ ਊਤਮ ਹੋਵੈ ਹਰਿ ਜਪਿ ਗੁਣੀ ਗਹੀਰੁ ॥੧॥੧੯॥**

*(ਸਲੋਕੁ ਮ: ੩, ਵਾਰ ਗੂਜਰੀ, ਪੰਨਾ 516)*

**ਸਤਿਗੁਰਿ ਮਿਲਿਐ ਭਉ ਊਪਜੈ, ਭੈ ਭਾਇ ਰੰਗੁ ਸਵਾਰਿ ॥**
**ਤਨੁ ਮਨੁ ਰਤਾ ਰੰਗ ਸਿਉ, ਹਉਮੈ ਤ੍ਰਿਸਨਾ ਮਾਰਿ ॥੯॥**

*(ਵਾਰ ਸੂਹੀ, ਮ: ੩, ਪੰਨਾ 788)*

**ਭੈ ਵਿਚਿ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰ ॥**
**ਐਥੈ ਸੁਖੁ ਵਡਿਆਈਆ ਦਰਗਹ ਮੋਖ ਦੁਆਰ ॥੧॥੧੯॥**

*(ਸਲੋਕੁ ਮ: ੩, ਵਾਰ ਗੂਜਰੀ, ਪੰਨਾ 516)*

## ਵਿਚਾਰ

ਅਸਲ ਵਿਚ ਅਗਿਆਨਤਾ ਹੀ ਹੈ, ਜਿਸ ਕਾਰਨ ਮਨੁੱਖ ਕੁਰਾਹੇ ਪੈਂਦਾ ਹੈ। ਪਰ ਕਈ ਵਾਰੀ ਮਨੁੱਖ ਨੂੰ ਗਿਆਨ ਹੁੰਦਾ ਹੈ ਕਿ ਫਲਾਣੇ ਕੰਮ ਕਰਨ ਦਾ ਨਤੀਜਾ ਚੰਗਾ ਨਹੀਂ, ਪਰ ਫਿਰ ਵੀ ਮਨੁੱਖ ਚਸਕੇ-ਅਧੀਨ ਗ਼ਲਤ ਕੰਮ ਕਰਦਾ ਹੈ, ਭਾਵੇਂ ਮਗਰੋਂ ਖ਼ੁਆਰ ਹੀ ਹੁੰਦਾ ਹੈ। ਸਜ਼ਾ ਭੁਗਤਣ ਦੇ ਡਰ ਕਾ... ਕਾਫ਼ੀ ਹੱਦ ਤਕ ਆਪ-ਹੁਦਰੇ-ਪਨ ਤੋਂ ਬਚ ਜਾਂਦਾ ਹੈ।

ਦਾ ਪਾਲਨ ਦੋ ਹੀ ਕਾਰਨਾਂ ਕਰਕੇ ਕੀਤਾ ਜਾਂਦਾ ਹੈ; ਜਾਂ ਤਾਂ ਉਸ ਦਾ ਡਰ ਹੋਵੇ ਤੇ ਜਾਂ ਉਸ ਨਾਲ ਪਿਆਰ ਹੋਵੇ।

## ਗੁਰੂ—ਵਾਹਿਗੁਰੂ ਦਾ ਭਉ

**ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ॥**
**ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ॥੧॥੨॥**

*(ਸਲੋਕੁ ਮ: ੩, ਵਡਹੰਸੁ ਕੀ ਵਾਰ, ਪੰਨਾ 586)*

ਵਾਹਿਗੁਰੂ ਨਿਰਭਉ ਹੈ, ਪਰ ਇਸ ਦੇ ਨਾਲ ਨਾਲ ਉਸ ਦੀ ਇਹ ਖ਼ੂਬੀ ਹੈ ਕਿ ਉਹ ਨਿਰਵੈਰ ਹੈ। ਇਸ ਅਨੁਸਾਰ ਕਿਸੇ ਨੂੰ ਭੈ ਥੱਲੇ ਰੱਖਣ ਦਾ ਉਸ ਨੂੰ ਨਾ ਹੀ ਚਸਕਾ ਹੈ ਤੇ ਨਾ ਹੀ ਲਾਭ। ਆਪਣੇ ਜੀਵ-ਪੁੱਤਰਾਂ ਨੂੰ ਪਾਪਾਂ ਵਿਕਾਰਾਂ ਦੀ ਅੱਗ ਤੋਂ ਬਚਾਉਣ ਲਈ ਉਹ ਡਰ ਦੀ ਵਰਤੋਂ ਜ਼ਰੂਰ ਕਰਦਾ ਹੈ, ਪਰ ਇਹ ਭਾਵਨਾ ਪਿਤਰੀ-ਭਾਵਨਾ ਹੈ ਤੇ ਨਿਰਮਲ ਭਉ ਹੈ। ਵਾਹਿਗੁਰੂ ਦਾ ਭਉ ਮਨ ਵਿਚ ਧਾਰਨ ਕੀਤਿਆਂ ਮਨੁੱਖ ਜਣੇ ਖਣੇ ਦੇ ਭਉ ਤੋਂ ਮੁਕਤ ਹੋ ਜਾਂਦਾ ਹੈ ਤੇ ਹੌਲੀ ਹੌਲੀ ਆਪ ਵੀ ਨਿਰਭਉ ਹੋ ਜਾਂਦਾ ਹੈ:

**ਨਿਰਭਉ ਜਪੈ ਸਗਲ ਭਉ ਮਿਟੈ॥੭॥੨੨॥**

*(ਸੁਖਮਨੀ ਸਾਹਿਬ, ਪੰਨਾ 293)*

ਮਾਇਆ ਦਾ ਜੀਵ ਦੇ ਮਨ ਉੱਤੇ ਪ੍ਰਬਲ ਪ੍ਰਭਾਵ ਹੁੰਦਾ ਹੈ। ਵਿਕਾਰਾਂ ਵਿਚ ਪਰਵਿਰਤ ਹੋ ਕੇ ਮਨੁੱਖ ਆਪਣੀ ਨਿੱਜੀ ਸ਼ਕਤੀ ਤੇ ਸ਼ੋਭਾ ਦਾ ਸਤਿਆਨਾਸ ਕਰ ਲੈਂਦਾ ਹੈ ਅਤੇ ਇਸ ਤੋਂ ਛੁੱਟ ਸਮਾਜ ਨੂੰ ਵੀ ਗੰਦਾ ਕਰਦਾ ਹੈ। ਇਹ ਡਰ ਹੀ ਹੈ ਜੋ ਇਸ ਨਿਘਰੀ ਦਸ਼ਾ ਵਿਚ ਮਨੁੱਖ ਦੀ ਵਿਕਾਰਾਂ ਤੋਂ ਰੱਖਿਆ ਕਰਦਾ ਹੈ।

ਅਰੰਭ ਵਿਚ ਕਿਸੇ ਪਰਉਪਕਾਰੀ ਹਸਤੀ ਦੇ ਡਰ ਕਰਕੇ ਮਨੁੱਖ ਅਨੁਚਿਤ ਕਰਮ ਤੋਂ ਸੰਕੋਚ ਕਰਦਾ ਹੈ। ਉਸ ਸੰਕੋਚ ਦਾ ਸਦਕਾ ਮਨੁੱਖ ਨੂੰ ਲਾਭ ਪਹੁੰਚਦਾ ਹੈ। ਉਸ ਦੀ ਸ਼ੋਭਾ ਤੇ ਸ਼ਕਤੀ ਵਿਚ ਵਾਧਾ ਹੁੰਦਾ ਹੈ। ਉਸ ਨੂੰ ਪ੍ਰਸੰਨਤਾ ਮਿਲਦੀ ਹੈ। ਇਸ ਤਰ੍ਹਾਂ ਹੌਲੀ ਹੌਲੀ ਭਉ (ਡਰ) ਭਾਉ (ਪ੍ਰੇਮ) ਵਿਚ ਬਦਲ ਜਾਂਦਾ ਹੈ। ਭਉ ਤੋਂ ਹੀ ਭਾਉ ਉਪਜਦਾ ਹੈ। ਇਹ ਇਕ ਰਹੱਸ ਭਰੀ ਅਟੱਲ 150ਜੀ ਹੈ:

**ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥੨॥੫॥**

*(ਆਸਾ ਕੀ ਵਾਰ, ਪੰਨਾ 465)*

**ਹਰਿ ਗੁਣ ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ ॥**
**ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ ॥ (੪॥੩)**

*(ਤੁਖਾਰੀ ਮ: ੪, ਪੰਨਾ 1116)*

ਭਉ, ਭਾਵ ਅਦਬ ਦੁਆਰਾ ਮਤ ਵਿੱਚੋਂ ਖੋਟ ਦੀ ਮੈਲ ਸੜ ਜਾਂਦੀ ਹੈ ਤੇ ਮਤ ਨਿਰਮਲ ਤੇ ਉੱਤਮ ਹੋ ਜਾਂਦੀ ਹੈ। ਮਨ ਨੀਵਾਂ ਤੇ ਮਤ ਉੱਚੀ ਮਨੁੱਖੀ ਸ਼ਖ਼ਸੀਅਤ ਦੀ ਉਸਾਰੀ ਦੀਆਂ ਦੋ ਮਹੱਤਵਪੂਰਨ ਪੌੜੀਆਂ ਹਨ। ਭਉ ਦੁਆਰਾ ਹੀ ਨਿਰਭਉ ਪਦਵੀ ਪ੍ਰਾਪਤ ਹੋ ਸਕਦੀ ਹੈ:

**ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ ॥**
**ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ ॥੧॥ (੮)**

*(ਸਲੋਕ ਮਹਲਾ ੨, ਵਾਰ ਸੂਹੀ ਮ: ੩, ਪੰਨਾ 788)*

ਤਾਂ ਹੀ ਗੁਰਮਤਿ ਵਿਚ ਭਉ ਵਿਚ ਰਹਿਣ ਲਈ ਤੀਬਰ ਪ੍ਰੇਰਨਾ ਦਿੱਤੀ ਹੋਈ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ:

**ਸੇਖਾ ਅੰਦਰਹੁ ਜੋਰੁ ਛਡਿ, ਤੂ ਭਉ ਕਰਿ ਝਲੁ ਗਵਾਇ ॥**
**ਗੁਰ ਕੈ ਭੈ ਕੇਤੇ ਨਿਸਤਰੇ, ਭੈ ਵਿਚਿ ਨਿਰਭਉ ਪਾਇ ॥੧॥੯॥**

*(ਸਲੋਕ ਮ: ੩, ਬਿਹਾਗੜੇ ਕੀ ਵਾਰ, ਪੰਨਾ 551)*

ਗੁਰੂ ਵਾਹਿਗੁਰੂ ਦੇ ਭਉ ਤੋਂ ਵੰਚਿਤ ਆਪ-ਹੁਦਰੇ ਮਨੁੱਖਾਂ ਦਾ ਲੋਕ-ਪਰਲੋਕ ਵਿਗੜ ਜਾਂਦਾ ਹੈ:

**ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ ॥**
**ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ ॥੨॥੨੫॥**

*(ਮਾਝ ਕੀ ਵਾਰ, ਮ: ੩, ਪੰਨਾ 149)*

## ਜਾਤਿ-ਪਾਤਿ

ਕਿਸੇ ਸਮੇਂ ਖ਼ਾਸ ਖ਼ਾਸ ਬੰਦਿਆਂ ਨੂੰ ਉਹਨਾਂ ਦੀ ਰੁਚੀ, ਸ਼ਕਤੀ, ਸਮਰੱਥਾ

ਆਦਿ ਗੁਣਾਂ ਨੂੰ ਮੁੱਖ ਰੱਖ ਕੇ ਖ਼ਾਸ ਖ਼ਾਸ ਕਿੱਤੇ ਵਿਚ ਪ੍ਰਬੀਨ ਕਰਨ ਲਈ ਭਾਰਤੀ ਸਮਾਜ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਗਿਆ :

ਬ੍ਰਾਹਮਣ=ਬ੍ਰਹਮ-ਵਿਦਿਆ ਪੜ੍ਹਨ-ਪੜ੍ਹਾਉਣ ਵਾਲਾ ਵਰਗ।
ਖਤਰੀ=ਦੇਸ਼ ਦੀ ਰੱਖਿਆ ਲਈ ਸ਼ਸਤਰ ਧਾਰਨ ਕਰਨ ਵਾਲਾ ਵਰਗ।
ਵੈਸ਼=ਵਪਾਰੀ ਤਬਕਾ।
ਸ਼ੂਦਰ=ਸੇਵਾ-ਸੰਭਾਲ ਕਰਨ ਵਾਲਾ ਵਰਗ।

ਅਰੰਭ ਵਿਚ ਭਾਵੇਂ ਇਹ ਵੰਡ ਕਰਮਾਂ ਦੇ ਆਧਾਰ 'ਤੇ ਹੀ ਕੀਤੀ ਗਈ ਹੋਵੇ, ਪਰ ਸਮਾਂ ਲੰਘਣ ਨਾਲ ਇਹ ਵੰਡ ਜਨਮ ਦੇ ਆਧਾਰ 'ਤੇ ਹੋ ਗਈ। ਬ੍ਰਾਹਮਣ ਦਾ ਪੁੱਤਰ ਬ੍ਰਾਹਮਣ ਹੀ ਕਿਹਾ ਜਾਂਦਾ ਹੈ, ਭਾਵੇਂ ਉਹ ਬ੍ਰਹਮ-ਵਿਦਿਆ ਜਾਣਦਾ ਹੋਵੇ ਭਾਵੇਂ ਨਾ। ਸਮੇਂ ਦੇ ਗੇੜ ਨਾਲ ਇਹ ਸਥਿਤੀ ਏਥੋਂ ਤਕ ਵਿਗੜ ਗਈ ਕਿ ਭਾਰਤ ਦੇ ਬੁੱਧੀ-ਜੀਵੀਆਂ ਨੇ ਏਥੋਂ ਤਕ ਕਹਿਣਾ ਸ਼ੁਰੂ ਕਰ ਦਿੱਤਾ :

ਸੇਵੀਐ ਵਿਪ੍ਰ ਗਿਆਨ ਗੁਣ ਹੀਨਾ।
ਸ਼ੂਦ੍ਰ ਨ ਸੇਵੀਐ ਗਿਆਨ ਪ੍ਰਬੀਨਾ। *(ਗੋ: ਤੁਲਸੀ ਦਾਸ)*

***ਪ੍ਰਸ਼ਨ :*** ਕੀ ਸਿੱਖ ਧਰਮ ਵਿਚ ਜਾਤਿ ਪਾਤਿ ਮੰਨਣੀ ਜਾਇਜ਼ ਹੈ ?

***ਉੱਤਰ :*** **ਜਾਤਿ ਕਾ ਗਰਬੁ ਨ ਕਰੀਅਹੁ ਕੋਈ॥**
**ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥੧॥**
**ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥**
**ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥੧॥ਰਹਾਉ॥**
**ਚਾਰੇ ਵਰਨ ਆਖੈ ਸਭੁ ਕੋਈ॥ ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ॥੨॥**
**ਮਾਟੀ ਏਕ ਸਗਲ ਸੰਸਾਰਾ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥੩॥**
**ਪੰਚ ਤਤੁ ਮਿਲਿ ਦੇਹੀ ਕਾ ਆਕਾਰਾ॥ ਘਟਿ ਵਧਿ ਕੋ ਕਰੈ ਬੀਚਾਰਾ॥੪॥**
**ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ॥**
**ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥੫॥੧॥**
*(ਭੈਰਉ ਮ: ੩, ਪੰਨਾ 1127-28)*

**ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥ (੧॥੩)**
*(ਸਲੋਕੁ ਮ: ੧, ਵਾਰ ਸਿਰੀਰਾਗੁ, ਪੰਨਾ 83)*

**ਜਾਣਹੁ ਜੋਤਿ ਨ ਪੂਛਹੁ ਜਾਤੀ, ਆਗੈ ਜਾਤਿ ਨ ਹੇ॥੧॥ (੪॥੩)**
*(ਆਸਾ ਮ: ੧, ਪੰਨਾ 349)*

**ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ ॥**
**ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ ॥੭॥੯॥੩੦॥**

*(ਆਸਾ ਮ: ੩, ਪੰਨਾ 426)*

**ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ ॥**

*(ਸਲੋਕ ਮ: ੩, ਵਾਰ ਬਿਲਾਵਲ, ਪੰਨਾ 850)*

**ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥ ਪੁੰਨ ਦਾਨ ਕਾ ਕਰੈ ਸਰੀਰੁ ॥ (੧੭)**

*(ਮਹਲਾ ੩, ਸਲੋਕ ਵਾਰਾਂ ਤੇ ਵਧੀਕ, ਪੰਨਾ 1411)*

## ਵਿਚਾਰ

ਸਾਰੇ ਮਨੁੱਖਾਂ ਦੀ ਉਤਪਤੀ ਪੰਜਾਂ ਤੱਤਾਂ ਤੋਂ ਹੋਈ ਹੈ ਤੇ ਸਾਰਿਆਂ ਵਿਚ ਵਾਹਿਗੁਰੂ ਜੀ ਦੀ ਜੋਤਿ ਕੰਮ ਕਰ ਰਹੀ ਹੈ। ਇਸ ਅਨੁਸਾਰ ਸਾਰਿਆਂ ਮਨੁੱਖਾਂ ਦੀ ਇੱਕੋ ਜਾਤੀ ਹੈ—ਮਨੁੱਖਾ ਜਾਤੀ। ਸਾਰੇ ਮਨੁੱਖ ਆਪਸ ਵਿਚ ਬਰਾਬਰ ਹਨ। ਕਿਸੇ ਦੇ ਉੱਤਮ ਹੋਣ ਜਾਂ ਨੀਵੇਂ ਹੋਣ ਦਾ ਟੀਚਾ ਉਸ ਦੇ ਚੰਗੇ ਜਾਂ ਮੰਦੇ ਕਰਮ ਹਨ।

ਜਾਤਿ ਵਰਨ ਦੀਆਂ ਵੰਡੀਆਂ ਮਨੁੱਖ ਦੀਆਂ ਆਪਣੀਆਂ ਪਾਈਆਂ ਹੋਈਆਂ ਹਨ, ਤੇ ਫ਼ਜ਼ੂਲ ਹਨ। ਸਿੱਖ ਧਰਮ ਵਿਚ ਜਨਮ, ਜਾਤਿ, ਵਰਨ, ਨਸਲ ਆਦਿ ਦੇ ਆਧਾਰ 'ਤੇ ਵਿਤਕਰੇ ਨਿਰਮੂਲ ਮੰਨੇ ਜਾਂਦੇ ਹਨ। ਸਿੱਖ ਧਰਮ ਦੀ ਪਰਖ-ਵਟੀ ਇਹ ਹੈ:

**ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ ॥੭॥**

*(ਆਸਾ ਮ: ੩, ਪੰਨਾ 426)*

ਗੁਰੂ ਪਾਤਸ਼ਾਹ ਜੀ ਨੇ ਸਾਰਿਆਂ ਨੂੰ ਇੱਕੋ ਬਾਟੇ ਵਿਚ ਅੰਮ੍ਰਿਤ ਛਕਾ ਕੇ ਤੇ ਊਚ-ਨੀਚ ਦਾ ਭੇਦ ਮਿਟਾ ਕੇ ਖ਼ਾਲਸਾ ਬਣਾਇਆ ਤੇ ਧਾਰਮਿਕ ਖੇਤਰ ਵਿਚ ਸਭ ਨੂੰ ਬਰਾਬਰੀ ਦਾ ਹੱਕ ਦਿੱਤਾ। ਬੜੇ ਦੁਖ ਦੀ ਗੱਲ ਹੈ ਕਿ ਅਸੀਂ ਜਾਤਿ ਪਾਤਿ ਦੇ ਟੋਏ ਵਿਚ ਫਿਰ ਡਿੱਗਦੇ ਜਾ ਰਹੇ ਹਾਂ ਤੇ ਆਪਣੇ ਆਪ ਨਾਲ ਜਾਤਿ ਦਾ ਵਰਣਨ ਕਰ ਕੇ ਫ਼ਖ਼ਰ ਮਹਿਸੂਸ ਕਰਦੇ ਹਾਂ। ਹੋਰ ਤਾਂ ਹੋਰ, ਅਸਾਂ ਜਾਤਿ ਦੇ ਆਧਾਰ 'ਤੇ ਗੁਰੂਆਂ ਦੀ ਵੀ ਵੰਡੀ ਪਾ ਲਈ ਹੈ। ਗੁਰੂ ਨਾਨਕ ਸਾਹਿਬ ਪ੍ਰਤਿ ਬੇਦੀ ਸਾਹਿਬਜ਼ਾਦੇ ਆਪਣਾ ਸਪੈਸ਼ਲ ਹੱਕ ਜਮਾਂਦੇ ਹਨ। ਏਸੇ ਤਰ੍ਹਾਂ ਭਲੇ ਸਾਹਿਬਜ਼ਾਦੇ ਆਪਣੇ ਆਪ ਨੂੰ ਗੁਰੂ ਅਮਰਦਾਸ ਬੰਸ ਪਰਗਟ ਕਰ ਕੇ ਜਿੰਨਾ

ਜ਼ੋਰ ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ-ਚਰਿੱਤਰਾਂ ਨੂੰ ਉਜਾਗਰ ਕਰਨ ਵਿਚ ਲਾਉਂਦੇ ਹਨ ਓਨਾ ਬਾਕੀ ਜੋਤਿ-ਜਾਮਿਆਂ ਵਾਸਤੇ ਨਹੀਂ ਲਾਉਂਦੇ। ਇਹ ਉਤਸ਼ਾਹ ਮਾੜਾ ਨਹੀਂ, ਪਰ ਜਾਤਿ ਪਾਤਿ ਦੀ ਬੀਮਾਰੀ ਮਾੜੀ ਹੈ। ਗੁਰੂ ਪਾਤਸ਼ਾਹ ਜੀ ਦੇ ਜੀਵਨ ਵਿਚ ਆਉਂਦਾ ਹੈ ਕਿ ਡੱਲਾ ਨਿਵਾਸੀ ਭਾਈ ਪ੍ਰਿਥੀ ਮਲ ਤੇ ਤੁਲਸਾ ਜਾਤਿ ਦੇ ਭੱਲੇ ਖੱਤਰੀ ਦੋ ਸਿੱਖ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਰਨ ਵਿਚ ਆਏ ਤੇ ਜਾਤਿ ਦਾ ਦਾਅਵਾ ਬੰਨ੍ਹਿਆ। ਸਤਿਗੁਰੂ ਜੀ ਨੇ ਉਹਨਾਂ ਦਾ ਇਹ ਦਾਅਵਾ ਕੂੜਾ ਦੱਸਿਆ। *ਸੂਰਜ ਪ੍ਰਕਾਸ਼* ਵਿਚ ਇਸ ਪ੍ਰਥਾਇ ਇਉਂ ਆਉਂਦਾ ਹੈ:

> ਪ੍ਰਿਥੀ ਮੱਲ ਅਰੁ ਤੁਲਸਾ ਦੋਇ। ਹੁਤੇ ਜਾਤਿ ਕੇ ਭਲੇ ਸੋਇ।
> ਸੁਨਿ ਦਰਸ਼ਨ ਕੋ ਤਬ ਚਲ ਆਏ। ਨਮੋ ਕਰੀ ਬੈਠੇ ਢਿਗ ਥਾਂਇ।
> ਉਹ ਹੰਕਾਰੀ ਗਿਰਾ ਉਚਾਰੀ: 'ਏਕੋ ਜਾਤਿ ਹਮਾਰ ਤੁਮ੍ਹਾਰੀ'।
> ਉਪਜਹਿ ਜੇ ਸਰੀਰ ਜਗ ਮਾਹੀਂ। ਇਨ ਕੀ ਜਾਤਿ ਸਾਚ ਸੋ ਨਾਹੀਂ।
> ਬਿਨਸ ਜਾਤ ਜਰਿ ਜਰਿ ਹੋਇ। ਆਗੈ ਜਾਤਿ ਜਾਤ ਨਹਿ ਕੋਇ।
>
> *(ਰਾਸਿ ੫, ਅਧਿਆਏ ੪੦)*

ਜਿਸ ਜਿਲ੍ਹਣ ਵਿੱਚੋਂ ਸਤਿਗੁਰਾਂ ਨੇ ਸਾਨੂੰ ਕੱਢਿਆ ਸੀ, ਓਸੇ ਵਿਚ ਫਿਰ ਧਸਦੇ ਜਾ ਰਹੇ ਹਾਂ।

## ਕਲਜੁਗ

***ਪ੍ਰਸ਼ਨ :*** ਕਲਜੁਗ ਦਾ ਕੀ ਲੱਛਣ ਹੈ?

***ਉੱਤਰ :*** **ਸਤੀ ਪਾਪੁ ਕਰਿ ਸਤੁ ਕਮਾਹਿ ॥**
**ਗੁਰ ਦੀਖਿਆ ਘਰਿ ਦੇਵਣ ਜਾਹਿ ॥**
**ਇਸਤਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥**
**ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥**
**ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥**
**ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥**
**ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ ਚਾੜੀ ਖਾਹਿ ॥**

**ਚਉਕਾ ਦੇ ਕੈ ਸੁਚਾ ਹੋਇ॥ ਐਸਾ ਹਿੰਦੂ ਵੇਖਹੁ ਕੋਇ॥...**
**ਨਾਨਕ ਕਲਿ ਕਾ ਏਹੁ ਪਰਵਾਣੁ॥ ਆਪੇ ਆਖਣੁ ਆਪੇ ਜਾਣੁ॥੧॥(੧੧)**
*(ਸਲੋਕੁ ਮ: ੧, ਰਾਮਕਲੀ ਕੀ ਵਾਰ ਮ: ੩, ਪੰਨਾ 951)*

## ਵਿਚਾਰ

ਕਲਜੁਗ ਚੌਹਾਂ ਜੁਗਾਂ—ਸਤਜੁਗ, ਤ੍ਰੇਤਾ, ਦੁਆਪਰ ਅਤੇ ਕਲਜੁਗ ਵਿੱਚੋਂ ਇਕ ਜੁਗ ਹੈ। ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਉਹ ਸਮਾਂ ਕਲਜੁਗ ਹੈ ਜਦੋਂ ਪ੍ਰਭੂ ਵਿਸਰ ਜਾਣ ਕਾਰਨ ਜੀਵ ਕੁਕਰਮਾਂ ਵਿਚ ਪਰਵਿਰਤ ਹੋ ਜਾਵੇ।

ਉਪਰਲੇ ਗੁਰ-ਫ਼ੁਰਮਾਨ ਵਿਚ ਕਲਜੁਗ ਦੇ ਹੇਠ ਲਿਖੇ ਲੱਛਣ ਦੱਸੇ ਹਨ:

1. ਧਰਮ ਦੇ ਨਾਂ ਥੱਲੇ ਪਾਪ ਕਮਾਉਣੇ।
2. ਗੁਰ-ਦੀਖਿਆ ਭਾੜੇ 'ਤੇ ਦੇਣੀ, ਅਰਥਾਤ ਗੁਰ-ਦੀਖਿਆ ਵੇਚਣੀ।
3. ਪਰਸਪਰ ਸੰਬੰਧ ਦੀ ਅਧਾਰ-ਸ਼ਿਲਾ ਧਨ ਨੂੰ ਬਣਾਉਣਾ।
4. ਧਾਰਮਕ ਖੇਤਰ ਵਿਚ ਬੇ-ਮਰਯਾਦਗੀ, ਆਪ-ਹੁਦਰਾ-ਪਨ ਤੇ ਖ਼ੁਦਗ਼ਰਜ਼ੀ ਦੀ ਵਰਤੋਂ ਕਰਨੀ।
5. ਧਰਮ ਦੇ ਨਾਂ 'ਤੇ ਛਲ-ਬਾਜ਼ੀ ਕਰਨੀ।
6. ਵੱਢੀ ਲੈ ਕੇ ਲੋਕਾਂ ਦੇ ਹੱਕ ਮਾਰਨੇ।
7. ਫੋਕਟ ਰਸਮਾਂ ਨੂੰ ਧਰਮ ਬਣਾ ਦੇਣਾ।

ਜੋ ਮਨੁੱਖ ਸਤਿਗੁਰੂ ਦੀ ਰਜ਼ਾ ਵਿਚ ਵਿਚਰਦਾ ਹੈ ਉਸ ਉੱਤੇ ਕਲਜੁਗ ਆਪਣਾ ਪ੍ਰਭਾਵ ਨਹੀਂ ਪਾ ਸਕਦਾ। ਕਲਜੁਗ ਦੇ ਪ੍ਰਭਾਵ ਤੋਂ ਛੁਟਕਾਰੇ ਲਈ ਹੋਰ ਕੋਈ ਕਰਮ-ਕਾਂਡ ਕਾਰਗਰ ਨਹੀਂ ਹੁੰਦਾ। ਇਸ ਤੋਂ ਬਚਾਅ ਦਾ ਇੱਕੋ ਇਕ ਸਾਧਨ ਹੈ ਕਿ ਮਨੁੱਖ ਸਤਿਗੁਰੂ ਦੀ ਸ਼ਰਨ ਪੈ ਕੇ ਨਾਮ ਜਪੇ, ਪ੍ਰੇਮਾ-ਭਗਤੀ ਕਰੇ:

**ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ॥**
**ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ॥**
**ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ॥੪॥੧੦॥੩੦॥**
*(ਗਉੜੀ ਗੁਆਰੇਰੀ ਮ: ੩, ਪੰਨਾ 161)*

**ਕਲਜੁਗ ਮਹਿ ਬਹੁ ਕਰਮ ਕਮਾਹਿ॥**
**ਨਾ ਰੁਤਿ ਨ ਕਰਮ ਥਾਇ ਪਾਹਿ॥੧॥**

**ਕਲਜੁਗ ਮਹਿ ਰਾਮ ਨਾਮੁ ਹੈ ਸਾਰੁ ॥**
**ਗੁਰਮਖਿ ਸਾਚਾ ਲਗੈ ਪਿਆਰੁ ॥੧॥ਰਹਾਉ॥**

*(ਭੈਰਉ ਮਹਲਾ ੩, ਪੰਨਾ 1129)*

**ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥**
**ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥੨॥੧੮॥**

*(ਬਸੰਤ ਮ: ੫, ਪੰਨਾ 1185)*

**ਕਲਿਜੁਗ ਕੀ ਸੁਣ ਸਾਧਨਾ ਕਰਮ ਕਿਰਤਿ ਕੀ ਚਲੈ ਨ ਕਾਈ ॥**
**ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨੁ ਠਉੜਿ ਨ ਪਾਈ ॥੧੬॥ (੧)**

*(ਵਾਰਾਂ ਭਾਈ ਗੁਰਦਾਸ ਜੀ)*

ਸਤਿਗੁਰੂ ਦੀ ਸ਼ਰਨ ਪੈ ਕੇ ਪ੍ਰੇਮ ਭਾਵਨਾ ਨਾਲ ਨਾਮ ਦੀ ਕਮਾਈ ਕਰਨ ਨਾਲ ਕਲਜੁਗ ਦਾ ਵਿਹੁਲਾ ਪ੍ਰਭਾਵ ਦੂਰ ਹੋ ਜਾਂਦਾ ਹੈ। ਫਿਰ ਜਿਵੇਂ ਸੰਖੀਆ ਮਸਾਲੇ ਪਾ ਕੇ ਮਾਰਨ ਨਾਲ ਕੁਸ਼ਤਾ ਬਣ ਜਾਂਦਾ ਹੈ, ਇਸੇ ਤਰ੍ਹਾਂ ਕਲਜੁਗ ਸਤਿਗੁਰਾਂ ਦੇ ਬਖ਼ਸ਼ੇ ਨਾਮ ਦੀ ਕਮਾਈ ਦੇ ਸਿਰ ਸਦਕੇ ਸਹਾਈ ਹੋ ਨਿਬੜਦਾ ਹੈ, ਇਸ ਦਾ ਉਜਲਾ ਪੱਖ ਉਜਾਗਰ ਹੋ ਆਉਂਦਾ ਹੈ :

**ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ ॥**
**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ, ਕੋਈ ਨ ਪਕੜੀਐ ਕਿਸੈ ਥਾਇ ॥੩॥੫॥੧੪੦॥**

*(ਆਸਾ ਮ: ੫, ਪੰਨਾ 406)*

ਇਸ ਦੁਪੰਗਤੀ ਦੀ ਵਿਆਖਿਆ ਗੁਰਮਤਿ ਦੇ ਧੁਰੰਧਰ ਤੇ ਸੁਘੜ ਵਿਦਵਾਨ ਭਾਈ ਸਾਹਿਬ ਭਾਈ ਗੁਰਦਾਸ ਜੀ ਇਸ ਤਰ੍ਹਾਂ ਲਿਖਦੇ ਹਨ :

**ਸਤਿਜੁਗਿ ਇਕੁ ਵਿਗਾੜਦਾ ਤਿਸੁ ਪਿਛੈ ਫੜਿ ਦੇਸੁ ਪੀੜਾਏ ॥**
**ਤ੍ਰੇਤੈ ਨਗਰੀ ਵਗਲੀਐ ਦੁਆਪੁਰਿ ਵੰਸੁ ਨਰਕਿ ਸਹਮਾਏ ॥**
**ਜੋ ਫੇੜੇ ਸੋ ਫੜੀਦਾ, ਕਲਿਜੁਗਿ ਸਚਾ ਨਿਆਉ ਕਰਾਏ ॥**

*(ਵਾਰ ੨੩, ਪਉੜੀ ੧੭)*

ਸਤਿਗੁਰ ਦੀ ਭੈ-ਭਾਵਨੀ ਵਿਚ ਵਿਚਰਿਆਂ ਕਲਜੁਗ ਦੀ ਇਕ ਹੋਰ ਖ਼ੂਬੀ ਪਰਗਟ ਹੋ ਆਂਵਦੀ ਹੈ ਕਿ ਪਿਛਲੇ ਜੁਗਾਂ ਵਿਚ ਕੀਤੀ ਘਾਲ ਕਮਾਈ ਦਾ ਫਲ ਵੀ ਮੁਜਰੇ ਮਿਲ ਜਾਂਦਾ ਹੈ :

**ਸਤਿਜੁਗਿ ਪਾਪ ਕਮਾਣਿਆ ਇਕਸ ਪਿਛੈ ਦੇਸੁ ਦੁਖਾਲਾ ॥**
**ਤ੍ਰੇਤੈ ਨਗਰੀ ਪੀੜੀਐ ਦੁਆਪੁਰਿ ਪਾਪੁ ਵੰਸੁ ਕੋ ਦਾਲਾ ॥**

**ਕਲਿਜੁਗਿ ਬੀਜੈ ਸੋ ਲੁਣੈ ਵਰਤੈ ਧਰਮ ਨਿਆਉ ਸੁਖਾਲਾ॥**
**ਫਲੈ ਕਮਾਣਾ ਤਿਹੁ ਜੁਗੀਂ ਕਲਿਜੁਗਿ ਸਫਲੁ ਧਰਮੁ ਤਤਕਾਲਾ॥**

*(ਵਾਰ ੨੬, ਪਉੜੀ ੭)*

**ਲਹੇ ਕਮਾਣਾ ਏਤ ਜੁਗਿ ਪਿਛਲੀ ਜੁਗੀਂ ਕਰੀ ਕਮਾਈ॥**

*(ਵਾਰ ੧, ਪਉੜੀ ੧੬)*

## ਸਚਿਆਰ-ਪਦ ਦੀ ਪ੍ਰਾਪਤੀ

***ਪ੍ਰਸ਼ਨ :*** ਕੂੜ ਦੀ ਮੈਲ ਕਿਵੇਂ ਉਤਰੇ ਤੇ ਸਚਿਆਰ-ਪਦ ਦੀ ਪ੍ਰਾਪਤੀ ਕਿਵੇਂ ਹੋਵੇ ?

**ਏਹ ਕੂੜੈ ਕੀ ਮਲੁ ਕਿਉ ਉਤਰੈ ਕੋਈ ਕਢਹੁ ਇਹੁ ਵੀਚਾਰੁ॥**

*(ਪੰਨਾ 950)*

***ਉੱਤਰ :*** **ਸਤਿਗੁਰੁ ਮਿਲੈ ਤਾ ਨਾਮੁ ਦਿੜਾਏ ਸਭਿ ਕਿਲਵਿਖ ਕਟਣਹਾਰੁ॥**
**ਨਾਮੁ ਜਪੇ ਨਾਮੋ ਆਰਾਧੇ ਤਿਸੁ ਜਨ ਕਉ ਕਰਹੁ ਸਭਿ ਨਮਸਕਾਰੁ॥**
**ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ ਸਚਿਆਰੁ॥੨॥੯॥**

*(ਮ: ੩, ਵਾਰ ਰਾਮਕਲੀ ਮ: ੩, ਪੰਨਾ 950)*

ਜਿੰਨੀ ਦੇਰ ਤਕ ਮਨ ਮੈਲਾ ਹੈ, ਸੱਚ-ਸਰੂਪ ਵਾਹਿਗੁਰੂ ਵਿਚ ਇਹ ਮਿਲ ਨਹੀਂ ਸਕਦਾ। ਕੇਵਲ ਸੱਚ ਹੀ ਸੱਚ ਵਿਚ ਮਿਲ ਸਕਦਾ ਹੈ। ਗੁਰੂ ਦੁਆਰਾ ਪ੍ਰਾਪਤ ਹੋਏ ਤੇ ਗੁਰਮਤਿ ਨਾਮ ਦੀ ਕਮਾਈ ਦਾ ਸਦਕਾ ਮਨ ਤੋਂ ਕੂੜ ਦੀ ਸਾਰੀ ਮੈਲ ਉਤਰ ਜਾਂਦੀ ਹੈ ਤੇ ਮਨ ਸਚਿਆਰ ਹੋ ਜਾਂਦਾ ਹੈ। ਕਈ ਮਨੁੱਖਾਂ ਨੂੰ ਆਪਣੇ ਸੱਚ ਬੋਲਣ ਦਾ ਬੜਾ ਹੰਕਾਰ ਹੁੰਦਾ ਹੈ, ਹਰ ਵੇਲੇ ਤੇ ਹਰੇਕ ਨਾਲ ਆਪਣੇ ਸੱਚ ਬੋਲਣ ਦੀ ਹੀ ਚਰਚਾ ਕਰਦੇ ਰਹਿੰਦੇ ਹਨ ਤੇ ਹਉਮੈ ਨੂੰ ਪੱਠੇ ਪਾਉਂਦੇ ਰਹਿੰਦੇ ਹਨ। ਸੱਚ ਬੋਲਣਾ ਚੰਗਾ ਮਨੁੱਖੀ ਗੁਣ ਹੈ। ਪਰ ਇਸ ਦਾ ਹੰਕਾਰ ਹੋਣਾ ਇਕ ਮਹਾਨ ਅਉਗੁਣ ਹੈ। ਸੱਚ-ਪਦ ਕੇਵਲ ਨਾਮ ਹੈ ਅਤੇ ਕੇਵਲ ਨਾਮ ਜਪਣਹਾਰਾ ਮਨੁੱਖ ਹੀ ਸਚਿਆਰ-ਪਦ ਦਾ ਅਧਿਕਾਰੀ ਹੈ। ਉਸ ਪਾਸੋਂ ਸੁਤੇ ਹੀ ਝੂਠ ਨਹੀਂ ਬੋਲਿਆ ਜਾਂਦਾ ਤੇ ਉਸ ਨੂੰ ਅਜਿਹਾ ਕਰਨ ਵਿਚ ਕੋਈ ਉਚੇਚਾ ਯਤਨ ਨਹੀਂ ਕਰਨਾ ਪੈਂਦਾ।

# ਪੂਜਾ ਦਾ ਧਾਨ

***ਪ੍ਰਸ਼ਨ :*** 'ਪੂਜਾ ਦਾ ਧਾਨ' ਕੀ ਹੁੰਦਾ ਹੈ ?

***ਉੱਤਰ :*** ਧਾਰਮਿਕ ਡਿਊਟੀ ਦੇਂਦਿਆਂ ਹੋਇਆਂ ਜੋ ਮਾਇਆ ਚੜ੍ਹਾਵੇ ਆਦਿ ਦੀ ਹੋਵੇ, ਉਸ ਨੂੰ ਪੂਜਾ ਦਾ ਧਾਨ ਆਖਦੇ ਹਨ। 'ਭਾਈ ਬਾਲੇ ਵਾਲੀ ਜਨਮ ਸਾਖੀ' ਵਿੱਚੋਂ ਇਸ ਪ੍ਰਥਾਇ ਅੰਕਿਤ ਬਚਨ ਇਸ ਪ੍ਰਕਾਰ ਹਨ :

"ਸ੍ਰੀ ਗੁਰੂ ਜੀ ਨੇ ਕਿਹਾ, 'ਮਰਦਾਨਿਆ ! ਏਹ ਪਦਾਰਥ ਪੂਜਾ ਦਾ ਖਾਣਾ ਐਸਾ ਹੈ ਜੈਸੇ ਵਿਸ ਖਾਧੀ ਪਚਦੀ ਨਹੀਂ, ਤੈਸੇ ਹੀ ਪੂਜਾ ਧਾਨ ਖਾਧਾ ਪਚਦਾ ਨਹੀਂ। ਜੇਹੜਾ ਅੱਠੇ ਪਹਿਰ ਪਰਮੇਸ਼ਰ ਦੀ ਬੰਦਗੀ ਕਰੇ, ਰਾਤ ਦਿਨ ਭਗਵੰਤ ਦਾ ਭਜਨ ਕਰਦਾ ਰਹੇ, ਵੰਡ ਖਾਏ, ਆਪਣੀ ਤਮਾ ਨਾ ਕਰੇ, ਹਰ ਕੋਈ ਜੀਵ ਜੋ ਆਵੇ ਤਿਸ ਨਾਲ ਖ਼ੁਸ਼ੀ ਰਹੇ, ਤਾਂ ਉਸ ਨੂੰ ਪਚਦਾ ਹੈ। ਜੇਹੜਾ ਭਜਨ ਬੰਦਗੀ ਨਾ ਕਰੇ, ਪੱਲੇ ਬੰਨ੍ਹੇ, ਲਾਲਚ ਹਰ ਚੀਜ਼ ਦਾ ਕਰੇ, ਪੂਜਾ ਦੀ ਚੀਜ਼ ਵੰਡ ਕੇ ਨਾ ਖਾਏ, ਉਸ ਨੂੰ ਵਿਖ ਵਤ ਹੋ ਕੇ ਲੱਗਦੀ ਹੈ। ਜਿਸ ਤਰ੍ਹਾਂ ਅਗਨਿ ਦਾ ਕੁੰਡ ਬਲਦਾ ਹੋਵੇ ਤੇ ਇਕ ਛੰਨਾ ਪਾਣੀ ਦਾ ਉਸ ਵਿਚ ਪਾਵੀਏ ਤਾਂ ਉਹ ਪਾਣੀ ਭੀ ਦਗਧ ਹੋ ਜਾਂਦਾ ਹੈ, ਅਗਨਿ ਵੀ ਬਲਦੀ ਰਹਿੰਦੀ ਹੈ। ਜੇ ਅਗਨਿ ਥੋੜੀ ਹੋਵੇ ਤਾਂ ਪਾਣੀ ਬਹੁਤ ਪਾਵੀਏ ਤਾਂ ਅਗਨਿ ਸਭ ਬੁੱਝ ਜਾਂਦੀ ਹੈ। ਤਿਸੀ ਤਰ੍ਹਾਂ ਜੋ ਕੋਈ ਪੂਜਾ ਦਾ ਧਾਨ ਗੁਰੂ ਕੇ ਗੁਰਦੁਆਰਿਆਂ ਦੀ ਮਾਇਆ ਮਿੱਠੀ ਜਾਣ ਕੇ ਚਾਅ ਨਾਲ ਖਾਂਦੇ ਹਨ, ਸੋ ਬਹੁਤ ਦੁਖੀ ਹੁੰਦੇ ਹਨ। ਉਹਨਾਂ ਵਾਸਤੇ ਅੱਗੇ ਨਰਕ ਤਿਆਰ ਹੈਨ ਤੇ ਏਸ ਲੋਕ ਵਿਚ ਭੀ ਦੁਖ ਪਾਂਵਦੇ ਹੈਨ।' "

ਧਾਨ ਕਈ ਕਿਸਮ ਦਾ ਹੈ। ਧਾਨ ਦੀ ਇਕ ਵਿਲੱਖਣ ਕਿਸਮ ਵੱਲ ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਸੰਕੇਤ ਕੀਤਾ ਹੋਇਆ ਹੈ। ਸਤਿਗੁਰਾਂ ਨੇ ਦੇਖਿਆ ਕਿ ਉਸ ਸਮੇਂ ਦਾ ਧਰਮ ਦਾ ਮੁੱਦਈ ਬ੍ਰਾਹਮਣ ਪੈਸੇ ਲੈ ਕੇ ਵਿਆਹ ਪੜ੍ਹਾਉਂਦਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਆਪਣੀ ਬਾਣੀ ਵਿਚ ਇਸ ਦਾ ਸੰਕੇਤ ਕੀਤਾ ਹੈ :

**ਲੈ ਭਾੜਿ ਕਰੇ ਵੀਆਹੁ ॥੪॥ (੧੫)** *(ਵਾਰ ਆਸਾ ਮ: ੧, ਪੰਨਾ 471)*

ਸ੍ਰੀ ਗੁਰੂ ਅਮਰਦਾਸ ਜੀ ਬਜ਼ੁਰਗੀ ਵਾਲੇ ਢੰਗ ਨਾਲ ਬ੍ਰਾਹਮਣ ਨੂੰ ਜ਼ਰਾ ਤਾੜਨਾ ਕਰ ਕੇ ਸਮਝਾਉਂਦੇ ਹਨ ਕਿ ਤੇਰੇ ਸੰਜਮ ਦਾ ਦਿਵਾਲਾ ਨਿਕਲ ਗਿਆ, ਕਿਉਂਕਿ ਤੈਨੂੰ ਲਾਲਚ ਅਧੀਨ ਇਹ ਵਿਸਰ ਗਿਆ ਕਿ ਕਿਹੜਾ ਦਾਨ ਅੰਗੀਕਾਰ ਕਰਨ ਜੋਗ ਹੈ ਕਿਹੜਾ ਨਹੀਂ। ਤੂੰ ਲੋਭ ਲਾਲਚ ਦੀ ਲਹਿਰ ਵਿਚ ਹਲਕਾਏ ਹੋਏ ਨੇ ਇਕ ਕੁਢੱਬਾ ਦਾਨ ਲੈਣਾ ਸ਼ੁਰੂ ਕੀਤਾ ਹੋਇਆ ਹੈ। ਤੂੰ ਆਪਣੇ ਜਜਮਾਨਾਂ ਤੋਂ ਲੈ ਕੇ ਉਹਨਾਂ ਦੀਆਂ ਧੀਆਂ ਦਾ ਵਿਆਹ ਪੜ੍ਹਾਉਂਦਾ ਹੈਂ।

ਧੀਆਂ ਸਭ ਦੀਆਂ ਸਾਂਝੀਆਂ ਹਨ। ਇਹ ਭਾਰਤੀ ਸੱਭਿਅਤਾ ਹੈ। ਇਸ ਤਰ੍ਹਾਂ ਤੇਰੇ ਜਜਮਾਨ ਦੀ ਧੀ ਤੇਰੀ ਧੀ ਬਣੀ। ਸੋ ਉਸ ਧੀ ਦਾ ਵਿਆਹ ਪੜ੍ਹਾਉਣ ਵਜੋਂ ਦਾਨ ਲੈ ਕੇ ਤੂੰ ਆਪਣੀ ਜੀਵਨ-ਮਰਯਾਦਾ ਵਿਗਾੜ ਲਈ :

**ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥**
**ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ,**
**ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥੬॥**

*(ਆਸਾ ਮ: ੩, ਪਟੀ, ਪੰਨਾ 435)*

ਇਹ ਕੁਰੀਤ ਗੁਰੂ ਸਾਹਿਬ ਜੀ ਦੇ ਵੇਲੇ ਬ੍ਰਾਹਮਣਾਂ ਵਿਚ ਪਰਵਿਰਤ ਸੀ, ਪਰ ਅੱਜ ਸਿੱਖ ਧਰਮ ਵਿਚ ਵੀ ਆਣ ਵੜੀ ਹੈ। ਇਹ ਕੁਰੀਤ ਧਰਮ ਦੇ ਠੇਕੇਦਾਰਾਂ ਵਿਚ ਪਰਵਿਰਤ ਹੈ। ਉਹਨਾਂ ਨੂੰ ਕਉਣ ਕਹੇ ?

## ਮਦ

***ਪ੍ਰਸ਼ਨ :*** ਮਦ ਦਾ ਕੀ ਭਾਵ ਹੈ ?
***ਉੱਤਰ :*** 'ਮਦ' ਦਾ ਭਾਵ ਹੈ 'ਨਸ਼ਾ', 'ਅਮਲ'।
***ਪ੍ਰਸ਼ਨ :*** ਮਦ ਅਥਵਾ ਨਸ਼ਾ ਕਿਉਂ ਮਾੜਾ ਹੈ ?
***ਉੱਤਰ :*** ਨਸ਼ੇ ਮੁਖ ਰੂਪ ਵਿਚ ਦੋ ਪ੍ਰਕਾਰ ਦੇ ਹਨ :

### (ੳ) ਮਾਇਆ ਦਾ ਨਸ਼ਾ

ਮਾਇਆ ਮਨੁੱਖ ਦੀ ਦਾਸੀ ਹੈ ਤੇ ਕਈ ਕਾਜ ਸੰਵਾਰਦੀ ਹੈ। ਇਸ ਦੀ ਵਰਤੋਂ ਮਾੜੀ ਨਹੀਂ, ਯੋਗ ਵਰਤੋਂ ਅਤਿ ਲੋੜੀਂਦੀ ਹੈ, ਪਰ ਇਸ ਦਾ ਨਸ਼ਾ

ਮਾੜਾ ਹੈ। ਮਾਇਆ ਦੇ ਨਸ਼ੇ ਵਿਚ ਮਨੁੱਖ ਹੰਕਾਰਿਆ ਜਾਂਦਾ ਹੈ ਤੇ ਇਸ ਨਾਲ ਖ਼ੁਆਰੀ ਹੁੰਦੀ ਹੈ। ਪ੍ਰਸਿੱਧ ਅਖਾਣ ਹੈ—ਹੰਕਾਰਿਆ ਸੋ ਮਾਰਿਆ।

## (ਅ) ਅਮਲ—ਮਾਦਕ ਦ੍ਰਵਯ

ਮਦ ਦੇ ਇਸ ਵਰਗ ਵਿਚ ਸ਼ਰਾਬ, ਭੰਗ, ਅਫ਼ੀਮ, ਪੋਸਤ ਆਦਿ ਨਸ਼ੇ ਆਉਂਦੇ ਹਨ। ਇਹ ਨਸ਼ੇ ਇਕ ਪਾਸੇ ਤਾਂ ਸਰੀਰ ਨੂੰ ਕਮਜ਼ੋਰ, ਆਲਸੀ ਅਤੇ ਰੋਗੀ ਕਰਦੇ ਹਨ ਤੇ ਦੂਜੇ ਪਾਸੇ ਮਤ ਨੂੰ ਖੀਣ ਕਰਦੇ ਹਨ। ਨਸ਼ੇ ਦੇ ਅਸਰ ਥੱਲੇ ਮਤ-ਹੀਣ ਹੋਏ ਮਨੁੱਖ ਨੂੰ ਆਪਣੇ ਪਰਾਏ ਦੀ ਤਮੀਜ਼ ਨਹੀਂ ਰਹਿੰਦੀ। ਮਨੁੱਖ ਮੂੰਹੋਂ ਵੀ ਅਰਲ ਬਰਲ ਬੋਲੀ ਜਾਂਦਾ ਹੈ ਅਤੇ ਕਈ ਨਾਜਾਇਜ਼ ਹਰਕਤਾਂ ਕਰਦਾ ਹੈ। ਗੁਰਮਤਿ ਵਿਚ ਸਾਰੇ ਨਸ਼ੇ ਨਿੰਦਤ ਹਨ :

**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥੧॥**

*(ਸਲੋਕ ਮ: ੩, ਬਿਹਾਗੜੇ ਕੀ ਵਾਰ, ਪੰਨਾ 554)*

ਸ਼ਰਾਬ ਆਦਿ ਨਸ਼ਾ ਵਿਵੇਕ ਬੁੱਧੀ ਦਾ ਨਾਸ਼ਕ ਹੈ। ਇਹ ਇਕ ਬੱਜਰ ਵਿਕਾਰ ਹੈ ਤੇ ਇਸ ਤੋਂ ਅੱਗੇ ਕਈ ਵਿਕਾਰ ਪੈਦਾ ਹੁੰਦੇ ਹਨ। ਸ਼ਰਾਬ ਤੇ ਕਬਾਬ ਦਾ ਗੂੜ੍ਹਾ ਮੇਲ ਹੈ। ਜਿਥੇ ਇਕ ਹੋਵੇ ਦੂਜਾ ਮੱਲੋ-ਮੱਲੀ ਆ ਜਾਂਦਾ ਹੈ। ਸ਼ਰਾਬ ਤੇ ਕਬਾਬ ਸੰਸਾਰ ਵਿਚ ਦੋ ਮੰਨੇ-ਪ੍ਰਮੰਨੇ ਐਬ ਹਨ। ਜਿਸ ਵਿਅਕਤੀ ਵਿਚ ਇਹ ਦੋਵੇਂ ਐਬ ਇਕੱਠੇ ਹੋ ਜਾਣ, ਉਹਨੂੰ ਕੁਫ਼ਰਗੜ੍ਹ ਦੀ ਛਾਉਣੀ ਹੀ ਸਮਝੋ :

**ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥੨॥੧੨॥**

*(ਮਰਦਾਨਾ ੧, ਬਿਹਾਗੜੇ ਕੀ ਵਾਰ, ਪੰਨਾ 553)*

ਏਨੇ ਸਪੱਸ਼ਟ ਤੇ ਕਰੜੇ ਗੁਰ-ਹੁਕਮਾਂ ਦੇ ਹੁੰਦਿਆਂ ਕੁਝ ਆਪ-ਹੁਦਰੇ ਤੇ ਚਸਕਾਲੂ ਬੁੱਧੀ-ਜੀਵੀਏ ਛੁੱਚਰਾਂ ਭੇੜਦੇ ਹਨ ਕਿ ਸ਼ਰਾਬ ਸਿੱਖੀ ਵਿਚ ਬਿਵਰਜਤ ਨਹੀਂ। ਅਜਿਹਾ ਉਹ ਨਿੱਜੀ ਕਮਜ਼ੋਰੀ ਨੂੰ ਲੁਕਾਣ ਲਈ ਕਰਦੇ ਹਨ ਤੇ ਅਸਲ ਵਿਚ ਆਪਣੇ ਆਪ ਨਾਲ ਦਗ਼ਾ ਕਰਦੇ ਹਨ। 'ਰਹਿਤਨਾਮਿਆਂ' ਵਿਚ ਵੀ ਨਸ਼ਿਆਂ ਦੀ ਨਿਖੇਧੀ ਕੀਤੀ ਜਾਂਦੀ ਹੈ :

ਪਰ ਨਾਰੀ, ਜੂਆ, ਅਸਤ, ਚੋਰੀ, ਮਦਿਰਾ ਜਾਨ।
ਪਾਂਚ ਐਬ ਏ ਜਗਤ ਮੇ ਤਜੇ ਸੁ ਸਿੰਘ ਸੁਜਾਨ।

*(ਰਹਿਤਨਾਮਾ ਭਾਈ ਦੇਸਾ ਸਿੰਘ ਜੀ)*

ਗੁਰੂ ਕਾ ਸਿੱਖ ਸ਼ਰਾਬ ਕਬੀ ਨਾ ਪੀਵੇ।

*(ਰਹਿਤਨਾਮਾ ਭਾਈ ਚਉਪਾ ਸਿੰਘ ਜੀ)*